ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼




# ਤਰਕਸ਼ੀਲ

# TARKSHEEL

ਸਤੰਬਰ - ਅਕਤੂਬਰ 2019



ਸ਼ਹੀਦ ਭਗਤ ਸਿੰਘ ਨੇ ਲਿਖਿਆ (2)




ਕਸ਼ਮੀਰ ਮਸਲਾ (11)



ਸਾਡੇ ਸਮਿਆਂ ਦੇ ਨਾਇਕ : ਗੁਰਸ਼ਰਨ ਸਿੰਘ (19)




ਬੁਲੰਦ ਆਵਾਜ਼ :

ਪੱਤਰਕਾਰ ਰਵੀਸ਼ ਕੁਮਾਰ

₹20

ਦੁਨੀਆਂ 'ਚ ਦੋ ਹੀ ਹਥਿਆਰ ਨੇ ਕਲਮ ਅਤੇ ਬੰਦੂਕ। ਅਖੀਰ ਬੰਦੂਕ ਵੀ ਕਲਮ ਅੱਗੇ ਹਾਰ ਜਾਂਦੀ ਹੈ।...ਗੋਟੇ

# ਅਸੀਂ ਲੜਾਂਗੇ ਸਾਥੀ

ਅਸੀਂ ਲੜਾਂਗੇ ਸਾਥੀ, ਉਦਾਸ ਮੌਸਮ ਲਈ
ਅਸੀਂ ਲੜਾਂਗੇ ਸਾਥੀ, ਗ਼ੁਲਾਮ ਸੱਧਰਾਂ ਲਈ
ਅਸੀਂ ਚੁਣਾਂਗੇ ਸਾਥੀ, ਜ਼ਿੰਦਗੀ ਦੇ ਟੁਕੜੇ
ਹਥੌੜਾ ਹੁਣ ਵੀ ਚਲਦਾ ਹੈ, ਉਦਾਸ ਅਹਿਰਨ ’ਤੇ
ਸਿਆੜ ਹੁਣ ਵੀ ਵਗਦੇ ਨੇ, ਚੀਕਣੀ ਧਰਤੀ ’ਤੇ
ਇਹ ਕੰਮ ਸਾਡਾ ਨਹੀਂ ਬਣਦਾ ਸਵਾਲ ਨੱਚਦਾ ਹੈ
ਸਵਾਲ ਦੇ ਮੌਰਾਂ ’ਤੇ ਚੜ੍ਹ ਕੇ
ਅਸੀਂ ਲੜਾਂਗੇ ਸਾਥੀ
ਕਤਲ ਹੋਏ ਜਜ਼ਬਿਆਂ ਦੀ ਕਸਮ ਖਾ ਕੇ
ਹੱਥਾਂ ’ਤੇ ਪਏ ਅੱਟਣਾਂ ਦੀ ਕਸਮ ਖਾ ਕੇ
ਅਸੀਂ ਲੜਾਂਗੇ ਸਾਥੀ
ਅਸੀਂ ਲੜਾਂਗੇ ਤਦ ਤੱਕ
ਕਿ ਵੀਰੂ ਬੱਕਰੀਆਂ ਵਾਲਾ ਜਦੋਂ ਤੱਕ
ਬੱਕਰੀਆਂ ਦਾ ਮੂਤ ਪੀਂਦਾ ਹੈ
ਖਿੜ੍ਹੇ ਹੋਏ ਸਰ੍ਹੋਂ ਦੇ ਫੁੱਲਾਂ ਨੂੰ
ਜਦੋਂ ਤੱਕ ਵਾਹੁਣ ਵਾਲੇ ਆਪ ਨਹੀਂ ਸੁੰਘਦੇ
ਕਿ ਸੁੱਜੀਆਂ ਅੱਖੀਆਂ ਵਾਲੀ
ਪਿੰਡ ਦੀ ਅਧਿਆਪਕਾ ਦਾ ਪਤੀ ਜਦੋਂ ਤੱਕ
ਜੰਗ ’ਚੋਂ ਪਰਤ ਨਹੀਂ ਆਉਂਦਾ
ਜਦੋਂ ਤੱਕ ਪੁਲਿਸ ਦੇ ਸਿਪਾਹੀ
ਆਪਣੇ ਹੀ ਭਰਾਵਾਂ ਦਾ ਗਲਾ ਘੁੱਟਣ ਦੇ ਬਾਧਕ ਹਨ
ਕਿ ਬਾਬੂ ਦਫ਼ਤਰਾਂ ਵਾਲੇ
ਜਦੋਂ ਤੱਕ ਲਹੂ ਦੇ ਨਾਲ ਹਰਫ਼ ਪਾਉਂਦੇ ਹਨ...
ਅਸੀਂ ਲੜਾਂਗੇ ਜਦ ਤੱਕ
ਦੁਨੀਆਂ ’ਚ ਲੜਨ ਦੀ ਲੋੜ ਬਾਕੀ ਹੈ...
ਜਦੋਂ ਬੰਦੂਕ ਨਾ ਹੋਈ, ਓਦੋਂ ਤਲਵਾਰ ਹੋਵੇਗੀ,
ਜਦੋਂ ਤਲਵਾਰ ਨਾ ਹੋਈ, ਲੜਨ ਦੀ ਲਗਨ ਹੋਵੇਗੀ
ਲੜਨ ਦੀ ਜਾਚ ਨਾ ਹੋਈ, ਲੜਨ ਦੀ ਲੋੜ ਹੋਵੇਗੀ
ਤੇ ਅਸੀਂ ਲੜਾਂਗੇ ਸਾਥੀ...
ਅਸੀਂ ਲੜਾਂਗੇ
ਕਿ ਹਾਲੇ ਤੱਕ ਲੜੇ ਕਿਉਂ ਨਹੀਂ
ਅਸੀਂ ਲੜਾਂਗੇ
ਆਪਣੀ ਸਜ਼ਾ ਕਬੂਲਣ ਲਈ
ਲੜ ਕੇ ਮਰ ਚੁੱਕਿਆਂ ਦੀ ਯਾਦ ਜ਼ਿੰਦਾ ਰੱਖਣ ਲਈ
ਅਸੀਂ ਲੜਾਂਗੇ ਸਾਥੀ...



...ਪਾਸ਼

ਵਿਸ਼ਵਾਸ ਆਮ ਤੌਰ ’ਤੇ ਉਸ ਆਦਮੀ ਦੀ ਗੱਪ ਹੁੰਦੀ ਹੈ ਜਿਹੜਾ ਖੋਜ ਕਰਨ ਵਿੱਚ ਆਲਸੀ ਹੁੰਦਾ ਹੈ।

*ਐੱਫ. ਐੱਮ. ਨੌਲਜ਼*


**ਮੁੱਖ ਸੰਪਾਦਕ**
ਬਲਬੀਰ ਚੰਦ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ
98769 53561
ਰਾਮ ਸਵਰਨ ਲੱਖੇਵਾਲੀ
95010 06626
ਜਸਵੰਤ ਮੋਹਾਲੀ
98555 30721
ਪਾਲ ਬਾਗਪੁਰ
94173 13738

**ਮੁੱਖ ਸੰਪਾਦਕ**
balbirlongowal1966@gmail.com
magazinetaraksheel@rediffmail.com

**ਮੁੱਖ ਪ੍ਰਬੰਧਕ**
ਸੁਖਵਿੰਦਰ ਬਾਗਪੁਰ, 94174 27538

**ਸਰਵਰਕ :** ਹਰਪ੍ਰੀਤ ‘ਰੂਬੀ’

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ. ਕੇ.)
ਮਾ. ਭਜਨ ਸਿੰਘ ਕੈਨੇਡਾ
ਬਲਦੇਵ ਰਹਿਪਾ, ਟਰਾਂਟੋ

**ਸਲਾਨਾ:** 100 ਰੁਪਏ
**ਵਿਦੇਸ਼:** 25 ਯੂ. ਐਸ. ਡਾਲਰ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ‘ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)’ ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ : 01679-241466

ਰਾਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

# ਸੰਪਾਦਕੀ



ਹਿੰਦੂਤਵੀ ਫਾਸ਼ੀਵਾਦ ਦੇ ਦੰਦ ਹਰ ਚੜ੍ਹਦੇ ਦਿਨ ਹੋਰ ਤਿੱਖੇ ਹੋ ਰਹੇ ਹਨ। ਪਿਛਲੇ ਮਹੀਨੇ ਝਾਰਖੰਡ ਵਿੱਚ 24 ਸਾਲਾਂ ਤਰਵੇਜ਼ ਅਨਸਾਰੀ ਨੂੰ ਇੱਕ ਅਖੌਤੀ ਹਿੰਦੂ ਭੀੜ ਨੇ ਫੜ੍ਹ ਕੇ ਖੰਭੇ ਨਾਲ ਨੂੜਿਆਂ ਅਤੇ ਹਮਲਾਵਰ ਉਸ ਨੂੰ ਬਾਰ ਬਾਰ 'ਜੈ ਸ਼੍ਰੀ ਰਾਮ' ਜਿਸਦਾ ਭਾਵ ਹੈ 'ਰਾਮ ਦੀ ਜਿੱਤ' ਕਹਿਣ ਲਈ ਮਜ਼ਬੂਰ ਕਰ ਰਹੇ ਸਨ ਅਤੇ ਉਹ ਨੌਜਵਾਨ, ਜਿਸ ਦੇ ਵੱਖ-ਵੱਖ ਅੰਗਾਂ 'ਚੋਂ ਬੇਰਹਿਮੀ ਨਾਲ ਕੁੱਟਣ ਕਾਰਨ ਖ਼ੂਨ ਵਗ ਰਿਹਾ ਸੀ ਅਤੇ ਅੱਖਾਂ ਵਿੱਚੋਂ ਬੁਰੀ ਤਰ੍ਹਾਂ ਹੰਝੂ ਵਹਿ ਰਹੇ ਸਨ, ਜੀਵਨ 'ਬਖਸ਼ਣ' ਦੀ ਭੀਖ ਮੰਗ ਰਿਹਾ ਸੀ। ਅਨਸਾਰੀ ਨੇ ਓਵੇਂ ਕੀਤਾ ਜਿਵੇਂ ਉਸ ਨੂੰ ਕਿਹਾ ਗਿਆ ਸੀ। ਆਪਣਾ ਕੰਮ ਨਬੇੜਣ ਬਾਅਦ ਧਰਮ ਦੇ ਇਹਨਾਂ 'ਠੇਕੇਦਾਰਾਂ' ਨੇ ਉਸ ਨੂੰ ਪੁਲਿਸ ਦੇ ਹਵਾਲੇ ਕਰ ਦਿੱਤਾ। ਪੁਲਿਸ ਨੇ ਫੜ੍ਹ ਕੇ ਹਵਾਲਾਤ 'ਚ ਬੰਦ ਕੀਤਾ ਅਤੇ ਉਸ ਦੇ ਪਰਿਵਾਰ ਨੂੰ ਵੀ ਉਸ ਨੂੰ ਮਿਲਣ ਦੀ ਆਗਿਆ ਨਹੀਂ ਦਿੱਤੀ। ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਚਾਰ ਦਿਨਾਂ ਬਾਅਦ ਉਸ ਦੀ ਮੌਤ ਹੋ ਗਈ। ਉੱਤਰ ਪ੍ਰਦੇਸ਼ ਦੇ ਚੰਦੌਲੀ ਜ਼ਿਲ੍ਹੇ ਵਿੱਚ ਜੈ ਸ਼੍ਰੀ ਰਾਮ ਨਾਂਹ ਬੋਲਣ 'ਤੇ 4 ਲੋਕਾਂ ਨੇ ਇੱਕ 15 ਸਾਲਾਂ ਮੁਸਲਿਮ ਲੜਕੇ ਨੂੰ ਅੱਗ ਲਾ ਦਿੱਤੀ। ਉਹ ਲੜਕਾ 60 ਪ੍ਰਤੀਸ਼ਤ ਤੱਕ ਜਲ ਗਿਆ। ਉਸ ਨੇ ਰੋਂਦਿਆਂ ਦੱਸਿਆ, 'ਮੈਂ ਦੁਧਾਰੀ ਪੁਲ 'ਤੇ ਟਹਿਲ ਰਿਹਾ ਸੀ। ਜਦੋਂ 4 ਜਣਿਆਂ ਨੇ ਮੈਨੂੰ ਅਗਵਾ ਕੀਤਾ। ਦੋ ਜਣਿਆਂ ਨੇ ਮੇਰੇ ਹੱਥ ਬੰਨ੍ਹ ਦਿੱਤੇ ਅਤੇ ਬਾਕੀ ਨੇ ਮੇਰੇ 'ਤੇ ਮਿੱਟੀ ਦਾ ਤੇਲ ਸੁੱਟ ਕੇ ਮੈਨੂੰ ਅੱਗ ਲਗਾ ਦਿੱਤੀ। ਇਸ ਤੋਂ ਬਾਅਦ ਉਹ ਭੱਜ ਗਏ।' ਹਮਲਾਵਰਾਂ ਨੂੰ ਫੜ੍ਹਣ, ਖੋਜਣ ਦੀ ਥਾਂ ਪੁਲਿਸ ਇਸ ਮਾਮਲੇ ਨੂੰ ਸ਼ੱਕੀ ਮੰਨ ਰਹੀ ਹੈ। ਕਾਨਪੁਰ ਦੇ ਬਾਰਾ ਇਲਾਕੇ ਦਾ ਨਿਵਾਸੀ ਤਾਜ ਜਦ ਕਿਦਵਈ ਨਗਰ ਸਥਿਤ ਮਸਜਿਦ ਵਿੱਚੋਂ ਬਾਹਰ ਨਿਕਲ ਰਿਹਾ ਸੀ ਤਾਂ ਤਿੰਨ-ਚਾਰ ਬਾਈਕ ਸਵਾਰਾਂ ਨੇ ਉਸ ਨੂੰ ਰੋਕ ਲਿਆ ਅਤੇ ਉਸ ਦੇ ਟੋਪੀ ਪਹਿਨੇ ਹੋਣ ਦਾ ਵਿਰੋਧ ਕੀਤਾ ਅਤੇ ਉਸ ਨੂੰ ਜੈ ਸ਼੍ਰੀ ਰਾਮ ਕਹਿਣ ਲਈ ਕਿਹਾ। ਜਦ ਉਸ ਨੇ ਇਨਕਾਰ ਕੀਤਾ ਤਾਂ ਉਸ ਦੀ ਬੁਰੀ ਤਰ੍ਹਾਂ ਕੁੱਟ ਮਾਰ ਕੀਤੀ ਗਈ। ਹਰ ਰੋਜ ਸੈਂਕੜੇ ਵਾਪਰ ਰਹੀਆਂ ਅਜਿਹੀਆਂ ਘਟਨਾਵਾਂ ਵਿੱਚੋਂ ਇਹ ਕੁਝ ਉਦਾਹਰਣ ਮਾਤਰ ਹਨ। ਪੂਰੇ ਮੁਲਕ ਨੂੰ 'ਰਾਸ਼ਟਰਵਾਦ' ਦਾ ਨਾਹਰਾ ਦੇ ਕੇ ਫਿਰਕੂ ਰੰਗਤ ਵਿੱਚ ਰੰਗਿਆ ਜਾ ਰਿਹਾ। ਸੱਤਾ 'ਤੇ ਕਾਬਜ਼ ਧਿਰ ਦੇ ਜ਼ਿੰਮੇਵਾਰ ਆਹੁਦਿਆਂ 'ਤੇ ਬੈਠੇ ਬੁੱਢੇ-ਬਾਰੇ ਆਗੂਆਂ ਦੇ ਕਸ਼ਮੀਰੀ ਕੁੜੀਆਂ ਪ੍ਰਤੀ ਬੇਸ਼ਰਮੀ ਭਰੇ ਬਿਆਨ ਪੂਰੀ ਮਨੁੱਖਤਾ ਦਾ ਸਿਰ ਸ਼ਰਮ ਨਾਲ ਝੁਕਾ ਰਹੇ ਹਨ। ਘੱਟ ਗਿਣਤੀਆਂ ਨੂੰ ਚੁਣ-ਚੁਣ ਕੇ ਵੱਖੋ-ਵੱਖਰੇ ਨਾਹਰੇ-ਲਕਬ ਦੇ ਕੇ ਕਿਤੇ ਗਊ ਹੱਤਿਆ, ਕਿਤੇ ਲਵ ਜਿਹਾਦ, ਕਿਤੇ ਦੇਸ਼ ਧ੍ਰੋਹੀ, ਕਿਤੇ ਕੁਝ ਹੋਰ... ਦੇ ਨਾਮ ਹੇਠ ਜਲੀਲ ਹੀ ਨਹੀਂ ਕੀਤਾ ਜਾ ਰਿਹਾ ਸਗੋਂ ਜਾਨੋਂ ਵੀ ਮਾਰਿਆ ਜਾ ਰਿਹਾ। ਕੀ ਇਹ ਹੈ ਭਾਰਤ ਦਾ 'ਲੋਕਤੰਤਰ'? ਕਿੱਥੇ ਹੈ 'ਜ਼ਮਹੂਰੀਅਤ'? ਵਿਗਿਆਨਕ ਦ੍ਰਿਸ਼ਟੀਕੋਣ ਦੀ 'ਧਾਰਮਿਕ ਭਾਵਨਾਵਾਂ ਆਹਤ ਕਰਨ' ਦੇ ਨਾਮ ਹੇਠ ਸੰਘੀ ਘੁੱਟੀ ਜਾ ਰਹੀ ਹੈ। ਪੂਰੇ ਦੇਸ਼ ਦੀ ਆਬੋ ਹਵਾ ਦਾ ਭਗਵਾਕਰਨ ਕੀਤਾ ਜਾ ਰਿਹਾ ਹੈ। ਵੱਖਰੇ ਵਿਚਾਰਾਂ ਲਈ ਕੋਈ ਥਾਂ ਨਹੀਂ। ਸ਼ਰੇਆਮ ਭਾਜਪਾ ਆਗੂਆਂ ਦੇ ਬਿਆਨ ਆ ਰਹੇ ਹਨ ਕਿ ਸਾਵਰਕਰ ਨੂੰ ਦੇਸ਼ ਭਗਤ ਨਾ ਮੰਨਣ ਵਾਲਿਆਂ ਨੂੰ ਚੌਂਕਾਂ ਵਿੱਚ ਫੜ੍ਹ ਕੇ ਕੁੱਟਿਆ ਜਾਵੇ। ਇਹ ਵਰਤਾਰਾ ਮੁਲਕ ਨੂੰ ਕਿੱਧਰ ਲਿਜਾਵੇਗਾ, ਇਹ ਸਮਝਣ ਦੀ ਲੋੜ ਹੈ। ਜਾਗੋ, ਉੱਠੋ ਅਤੇ ਅੱਗੇ ਵਧੋ।

## ਤਤਕਰਾ




**ਕੰਪੋਜ਼ਿੰਗ : ਨਿਗਮ ਖਾਨ, ਲੌਂਗੋਵਾਲ**

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ (ਚੰਡੀਗੜ੍ਹ) ਮਿਤੀ 17 ਜਨਵਰੀ 1994 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।

# ਸ਼ਹੀਦ ਭਗਤ ਸਿੰਘ ਨੇ ਲਿਖਿਆ ...

ਜਿਸ ਆਦਰਸ਼ ਆਜ਼ਾਦੀ ਦੀ ਕਲਪਨਾ ਕੀਤੀ ਜਾਂਦੀ ਹੈ, ਉਹ ਪੂਰਨ ਆਜ਼ਾਦੀ ਹੈ, ਜਿਸ ਦੇ ਮੁਤਾਬਕ ਨਾ ਤਾਂ ਮਨ ’ਤੇ ਰੱਬ ਦਾ ਤੇ ਮਜ਼ਹਬ ਦਾ ਭੂਤ ਸਵਾਰ ਹੋਵੇ ਅਤੇ ਨਾ ਹੀ ਸਿਰ ਵਿੱਚ ਮਾਇਆ ਜਾਂ ਦੌਲਤ ਦਾ ਲਾਲਚ ਜਾਂ ਖ਼ਫਤ ਸਮਾਇਆ ਹੋਵੇ ਅਤੇ ਨਾ ਹੀ ਸਰੀਰ ’ਤੇ ਕਿਸੇ ਪ੍ਰਕਾਰ ਦੀਆਂ ਗਵਰਨਮੈਂਟ ਦੀਆਂ ਜੰਜ਼ੀਰਾਂ ਕਸੀਆਂ ਹੋਣ। ਇਸ ਦੇ ਮਾਨੇ ਹੋਏ ਕਿ ਉਹ ਤਿੰਨਾਂ ਮੋਟੀਆਂ ਗੱਲਾਂ ਨੂੰ ਦੁਨੀਆਂ ਦੇ ਤਖ਼ਤੇ ਤੋਂ ਮਿਟਾ ਦੇਣਾ ਚਾਹੁੰਦੇ ਹਨ :

1. Church (ਰੱਬ ਜਾਂ ਮਜ਼ਹਬ)
2. State (ਗਵਰਨਮੈਂਟ)
3. Private Property (ਨਿੱਜੀ ਜਾਇਦਾਦ)



ਸਭ ਤੋਂ ਪਹਿਲਾਂ ਰੱਬ ਅਤੇ ਮਜ਼ਹਬ ਆਉਂਦਾ ਹੈ। ਹਿੰਦੁਸਤਾਨ ਵਿੱਚ ਵੀ ਹੁਣ ਤਾਂ ਇਨ੍ਹਾਂ ਦੋਹਾਂ ਵਿਰੁੱਧ ਆਵਾਜ਼ ਉੱਠ ਰਹੀ ਹੈ, ਪਰ ਯੂਰਪ ਵਿੱਚ ਤਾਂ ਪਿਛਲੀ ਸਦੀ ਤੋਂ ਹੀ ਇਸ ਦੇ ਵਿਰੁੱਧ ਬਗਾਵਤ ਖੜ੍ਹੀ ਹੋਈ ਹੋਈ ਹੈ। ਉਹ ਤਾਂ ਸ਼ੁਰੂ ਹੀ ਇਸ ਸੱਦੇ ਤੋਂ ਕਰਦੇ ਹਨ। ਉਹ ਕਹਿੰਦੇ ਹਨ ਕਿ ਪਹਿਲਾਂ-ਪਹਿਲ ਜਦੋਂ ਲੋਕਾਂ ਦਾ ਗਿਆਨ ਬੜਾ ਘੱਟ ਸੀ, ਉਦੋਂ ਉਹ ਹਰ ਇੱਕ ਚੀਜ਼ ਤੋਂ ਡਰ ਜਾਂਦੇ ਸਨ। ਹਮੇਸ਼ਾ ਅਸਮਾਨੀ ਤਾਕਤਾਂ ਤੋਂ ਡਰਦੇ ਰਹਿੰਦੇ ਸਨ। ਆਤਮ-ਵਿਸ਼ਵਾਸ ਉਹਨਾਂ ਵਿੱਚ ਬਿਲਕੁਲ ਨਹੀਂ ਸੀ। ਆਪਣੇ ਆਪ ਨੂੰ ‘ਖਾਕ ਦਾ ਪੁਤਲਾ’ ਕਹਿਣ ਲੱਗ ਪਏ। ਉਹ ਕਹਿੰਦੇ ਹਨ ਕਿ ਮਜ਼ਹਬ ਅਤੇ ‘ਅਸਮਾਨੀ ਤਾਕਤ’, ‘ਖ਼ੁਦਾ’ ਉਸੇ ਅਗਿਆਨਤਾ ਦਾ ਨਤੀਜਾ ਹਨ, ਇਸ ਕਰਕੇ ਹੀ ਉਹਨਾਂ ਦੀ ਹਸਤੀ ਦਾ ਵਹਿਮ ਮਿਟਾ ਦੇਣਾ ਚਾਹੀਦਾ ਹੈ।

ਅਸੀਂ ਛੋਟੇ ਹੁੰਦਿਆਂ ਤੋਂ ਹੀ ਬੱਚਿਆਂ ਨੂੰ ਦੱਸਣਾ ਸ਼ੁਰੂ ਕਰ ਦਿੰਦੇ ਹਾਂ ਕਿ ਜੋ ਕੁੱਝ ਵੀ ਹੈ, ਰੱਬ ਹੀ ਹੈ, ਆਦਮੀ ਤਾਂ ਕੁੱਝ ਵੀ ਨਹੀਂ। ਮਿੱਟੀ ਦਾ ਪੁਤਲਾ ਹੈ। ਇਸ ਵਿਚਾਰ ਦੇ ਮਨ ’ਤੇ ਘਰ ਕਰਦਿਆਂ ਹੀ ਆਦਮੀ ਵਿੱਚੋਂ ਆਤਮ-ਵਿਸ਼ਵਾਸ ਦਾ ਭਾਵ ਮਾਰਿਆ ਜਾਂਦਾ ਹੈ। ਉਸ ਨੂੰ ਮਾਲੂਮ ਹੋਣ ਲੱਗ ਪੈਂਦਾ ਹੈ ਕਿ ਉਹ ਬੜਾ ਕਮਜ਼ੋਰ ਹੈ। ਉਹ ਐਵੇਂ ਡਰਦਾ ਰਹਿੰਦਾ ਹੈ। ਜਿੰਨੀ ਦੇਰ ਇਹ ਡਰ ਮੌਜੂਦ ਹੈ, ਉਤਨੀ ਦੇਰ ਪੂਰਨ ਸੁਖ ਅਤੇ ਸ਼ਾਂਤੀ ਨਹੀਂ ਹੋ ਸਕਦੀ।

ਹਿੰਦੁਸਤਾਨ ਵਿੱਚ ਪਹਿਲਾਂ ਮਹਾਤਮਾ ਬੁੱਧ ਨੇ ਰੱਬ ਦੀ ਹਸਤੀ ਤੋਂ ਇਨਕਾਰ ਕੀਤਾ ਸੀ। ਉਹ ਈਸ਼ਵਰ ਵਿੱਚ ਯਕੀਨ ਨਹੀਂ ਰੱਖਦੇ ਸੀ। ਬੰਗਾਲ ਦੇ ਸੋਮੋ ਸਵਾਮੀ (Sohom Swami) ਵੀ ਉਹਨਾਂ ਲੀਡਰਾਂ ਵਿੱਚੋਂ ਹੋਏ ਹਨ ਜੋ ਰੱਬ ਨੂੰ ਨਹੀਂ ਮੰਨਦੇ। ਅੱਜ-ਕੱਲ੍ਹ ਨਿਰਾਲੰਬ ਸਵਾਮੀ (Niralamba Swami)। ਸੋਮੋ ਸਵਾਮੀ ਦੀ ਇੱਕ ਪੁਸਤਕ ‘Common Sense’ ਅੰਗਰੇਜ਼ੀ ਵਿੱਚ ਛਪੀ ਹੋਈ ਹੈ। ਉਹਨਾਂ ਨੇ ਖ਼ੁਦਾ ਦੀ ਹਸਤੀ ਵਿਰੁੱਧ ਬਹੁਤ ਅੱਛੀ ਤਰ੍ਹਾਂ ਲਿਖਿਆ। ਅਨਾਰਕਿਸਟਾਂ ਦੇ ਸਿਰਤਾਜ ਬਾਕੂਨਿਨ (Bakounin) ਨੇ ਆਪਣੀ ਕਿਤਾਬ ‘God and State’ (ਰੱਬ ਅਤੇ ਰਾਜ) ਵਿੱਚ ਰੱਬ ਦੀ ਅੱਛੀ ਖ਼ਬਰ ਲਈ ਹੈ। ਉਸ ਨੇ ਅੰਜੀਲ ਦੀ ਕਹਾਣੀ ਸਾਹਮਣੇ ਰੱਖ ਲਈ ਹੈ ਅਤੇ ਕਹਿੰਦਾ ਹੈ – ਖ਼ੁਦਾ ਨੇ ਦੁਨੀਆਂ ਬਣਾਈ ਅਤੇ ਆਦਮੀ ਨੂੰ ਆਪਣੇ ਵਰਗਾ ਬਣਾਇਆ। ਬੜੀ ‘ਮਿਹਰਬਾਨੀ’ ਕੀਤੀ, ਪਰ ਨਾਲ ਹੀ ਇਹ ਕਹਿ ਦਿੱਤਾ ਕਿ ਅਕਲ ਦੇ ਦਰਖਤ (Forbidden Tree) ਦਾ ਮੇਵਾ ਨਾ ਖਾਈਂ। ਅਸਲ ਵਿੱਚ ਖ਼ੁਦਾ ਨੇ ਆਪਣਾ ਮਨ ਬਹਿਲਾਉਣ ਲਈ ਆਦਮੀ ਬਣਾ ਦਿੱਤਾ, ਪਰ ਉਹ ਚਾਹੁੰਦਾ ਸੀ ਕਿ ਸਦਾ ਉਹ ਉਸਦੇ ਗੁਲਾਮ ਬਣੇ ਰਹਿਣ ਤੇ ਉਸਦੇ ਵਿਰੁੱਧ ਸਿਰ ਨਾ ਚੁੱਕ ਸਕਣ। ਇਸ ਕਰਕੇ ਉਸ ਨੇ ਨਿਆਮਤਾਂ ਦਿੱਤੀਆਂ ਪਰ ਅਕਲ ਨਾ ਦਿੱਤੀ। ਸੰਸਾਰ ਦੇ ਸਦਾ ਬਾਗ਼ੀ ਪਹਿਲੇ ਆਜ਼ਾਦ ਖਿਆਲੀ ਤੇ ਸੰਸਾਰ ਨੂੰ ਆਜ਼ਾਦ ਕਰਵਾਉਣ ਵਾਲੇ ਸ਼ੈਤਾਨ ਹੋਰੀਂ ਅੱਗੇ ਵਧੇ ਅਤੇ ਆਦਮੀ ਨੂੰ ਬਗ਼ਾਵਤ ਸਿਖਾਈ ਅਤੇ ਅਕਲ ਦਾ ਮੇਵਾ ਖੁਆ ਦਿੱਤਾ। ਬਸ ਫੇਰ ‘ਸਰਬ ਸ਼ਕਤੀਮਾਨ’, ‘ਜਾਣੀ ਜਾਣ’ ਪਰਮਾਤਮਾ ਹੋਰੀਂ ਕਿਸੇ ਸੜੇ ਹੋਏ ਕਮੀਨੇ ਦਿਲ ਵਾਲੇ ਵਾਂਗੂੰ ਗੁੱਸੇ ਵਿੱਚ ਆ ਗਏ ਅਤੇ ਆਪਣੀ ਬਣਾਈ ਹੋਈ ਦੁਨੀਆਂ ਨੂੰ ਬਦ-ਦੁਆਵਾਂ ਦੇਣ ਲੱਗੇ। ਖ਼ੂਬ!

ਸਵਾਲ ਇਹ ਉਠਦਾ ਹੈ ਕਿ ‘ਰੱਬ’ ਨੇ ਇਹ ਦੁੱਖਾਂ ਭਰੀ ਦੁਨੀਆਂ ਬਣਾਈ ਕਿਉਂ? ਕੀ ਤਮਾਸ਼ਾ ਵੇਖਣ ਵਾਸਤੇ? ਤਾਂ ਉਹ ਰੋਮ ਦੇ ਜ਼ਾਲਮ ਨੀਰੋ ਸ਼ਹਿਨਸ਼ਾਹ ਨਾਲੋਂ ਵੱਧ ਜ਼ਾਲਮ ਹੋਇਆ। ਕੀ ਇਹ ਉਸਦੀ ‘ਲੀਲਾ’ ਹੈ? ਇਸ ਲੀਲਾ ਵਾਲੇ ਰੱਬ ਦੀ ਕੀ ਲੋੜ ਹੈ? ਬਹਿਸ਼ ਲੰਬੀ ਹੁੰਦੀ ਜਾਂਦੀ ਹੈ। ਇਸ ਕਰਕੇ ਇੱਥੇ ਹੀ ਖਤਮ ਕਰਦੇ ਹੋਏ ਇੰਨਾ ਹੀ ਕਹਾਂਗੇ ਕਿ ਹੁਣ ਤੱਕ ਸਰਮਾਏਦਾਰਾਂ ਅਤੇ ਖ਼ੁਦਗਰਜ਼ ਲੋਕਾਂ ਨੇ ਮਜ਼ਹਬ ਨੂੰ ਆਪਣੇ

***....ਬਾਕੀ ਸਫਾ 10 ’ਤੇ***

# ਮੰਤਰ, ਯੋਗਾ ਅਤੇ ਧਨ ਲਕਸ਼ਮੀ ਦੇਵੀ

**ਪ੍ਰੋ. ਅਬਰਾਹਮ ਟੀ. ਕਾਵੂਰ**

"ਮੰਤਰ ਜਾਂ ਖਾਸ ਭਾਵਾਂ ਨਾਲ ਉਚਾਰੇ ਸ਼ਬਦਾਂ ਵਿੱਚ ਬੜੀ ਪ੍ਰਭਾਸ਼ੀਲਤਾ ਅਤੇ ਸ਼ਕਤੀ ਹੁੰਦੀ ਹੈ। ਇਹ ਮੰਤਰ ਜਦ ਕਿਸੇ ਗੁਰੂ ਵੱਲੋਂ ਕਿਸੇ ਉਪਾਸ਼ਕ ਨੂੰ ਬਖਸ਼ਿਸ਼ ਕੀਤਾ ਜਾਂਦਾ ਸੀ ਤਾਂ ਇਹ ਇੱਕ ਅਜਿਹਾ ਸ਼ਕਤੀਸ਼ਾਲੀ ਹਥਿਆਰ ਬਣ ਜਾਂਦਾ ਸੀ ਜੋ ਸਾਰੇ ਜੀਵਾਂ ਨੂੰ ਪ੍ਰਭਾਵਿਤ ਕਰਨ ਵਾਲੀਆਂ ਬ੍ਰਹਿਮੰਡੀ ਸ਼ਕਤੀਆਂ ਵਿੱਚੋਂ ਪੈਦਾ ਹੋਣ ਵਾਲੀਆਂ ਥਰਕਣਾਂ ਦੀ ਸ਼ੈਲੀ ਬਦਲਣ ਦੀ ਸ਼ਕਤੀ ਪ੍ਰਾਪਤ ਕਰ ਲੈਂਦਾ ਸੀ। ਇਸ ਲਈ ਮੰਤਰ ਯੋਗਾ ਦਾ ਵਿਕਸਤ ਰੂਪ ਸੀ।"

ਇਹ ਬਿਆਨ ਲੰਕਾ ਕ੍ਰਿਆ ਬਾਬਾ ਯੋਗਾ ਸੰਘ ਦੇ ਪ੍ਰਧਾਨ ਐਮ.ਆਰ. ਉੱਨੀ ਨਯਾਰ ਨੇ ਦਿੱਤਾ ਸੀ ਜਦ ਉਸ ਨੇ ਧਰਮਾਂ ਦੀ ਕਾਂਗਰਸ ਦੇ ਮੈਂਬਰਾਂ ਦੇ ਇਕੱਠ ਨੂੰ ਸੰਬੋਧਨ ਕਰਦਿਆਂ 'ਯੋਗਾ' ਦੀ ਮੂਲ ਪ੍ਰਕਿਰਤੀ ਬਾਰੇ ਆਪਣਾ ਭਾਸ਼ਣ ਦਿੱਤਾ ਸੀ।



ਨਯਾਰ ਨੇ ਮੰਤਰਾਂ ਦੀ ਸ਼ਕਤੀ ਦਾ ਵਰਨਣ ਕਰਦਿਆਂ ਆਖਿਆ ਸੀ ਕਿ "ਯੋਗਾ ਦੀ ਅਜਿਹੀ ਸ਼ਕਤੀ ਵਾਲਾ ਆਦਮੀ ਉਸ ਨੇ ਖ਼ੁਦ ਦੇਖਿਆ ਸੀ। ਉਸ ਨੇ ਆਖਿਆ ਸੀ ਕਿ ਉਸ ਆਦਮੀ ਕੋਲ ਇੱਕ ਅਜਿਹਾ ਮੰਤਰ ਸੀ ਜਿਸ ਨਾਲ ਉਹ ਸੱਪ ਦੇ ਕੱਟੇ ਦਾ ਇਲਾਜ ਕਰ ਸਕਦਾ ਸੀ।

ਇਸ ਸ਼ਕਤੀ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ। ਪਰ ਇਹ ਉਚਾਰਣ ਕੀਤੇ ਸ਼ਬਦਾਂ ਰਾਹੀਂ ਪ੍ਰਭਾਵਿਤ ਕੀਤੀਆਂ ਜਾ ਸਕਣ ਵਾਲੀਆਂ ਬ੍ਰਹਿਮੰਡੀ ਥਰਕਣਾਂ ਯੋਗਾ ਦੇ ਵਿਸ਼ਵਾਸ ਦੀ ਸੱਚਾਈ ਸਾਬਤ ਕਰਦੀਆਂ ਸਨ।" (SUN-19-1-1969)

ਇਲੈਕਟ੍ਰੀਕਲ ਇੰਜੀਨੀਅਰ ਹੋਣ ਦੇ ਨਾਤੇ ਨਯਾਰ ਨੂੰ ਵਿਗਿਆਨਕ ਢੰਗਾਂ ਅਤੇ ਵਿਗਿਆਨਕ ਜਾਂਚ-ਪੜਤਾਲ ਦੀ ਜਰੂਰ ਜਾਣਕਾਰੀ ਹੋਵੇਗੀ। "ਮੰਤਰ ਦੇ ਉਚਾਰਣ ਕੀਤੇ ਸ਼ਬਦਾਂ ਦੀ ਬ੍ਰਹਿਮੰਡੀ ਥਰਕਣਾਂ ਨੂੰ ਪ੍ਰਭਾਵਿਤ ਕਰਨ ਦੀ ਸਮਰੱਥਾ ਨਾਲ ਸੱਪ ਕੱਟਣ ਨਾਲ ਚੜ੍ਹੀ ਜ਼ਹਿਰ ਦੇ ਇਲਾਜ ਸੰਬੰਧੀ ਹੋਰ ਜਨਤਕ ਬਿਆਨ ਦੇਣ ਤੋਂ ਪਹਿਲਾਂ ਜੇਕਰ ਉਹ ਹੇਠ ਲਿਖਿਆ ਪ੍ਰਯੋਗ ਕਰਕੇ ਸੱਚਾਈ ਦੀ ਪਰਖ ਕਰ ਲਵੇ ਤਾਂ ਆਪਣੀ ਅਤੇ ਆਪਣੇ ਸ੍ਰੋਤਿਆਂ ਦੀ ਬਹੁਤ ਵੱਡੀ ਸੇਵਾ ਕਰ ਰਿਹਾ ਹੋਵੇਗਾ :

15 ਚੂਹੇ ਜਾਂ ਮਿਨੀ ਪਿਗ (ਸੂਰ) ਲੈ ਕੇ ਉਨ੍ਹਾਂ ਸਾਰਿਆਂ ਨੂੰ ਬਰਾਬਰ ਮਾਤਰਾ ਵਿੱਚ ਕੋਬਰਾ ਸੱਪ ਦੀ ਜ਼ਹਿਰ ਦੇ ਟੀਕੇ ਲਗਾਓ। ਉਨ੍ਹਾਂ ਨੂੰ ਪੰਜਾਂ-ਪੰਜਾਂ ਦੀਆਂ ਤਿੰਨ ਟੋਲੀਆਂ ਵਿੱਚ ਵੰਡ ਲਵੋ। ਤਿੰਨਾਂ ਟੋਲੀਆਂ ਨੂੰ ਆਵਾਜ਼-ਮੁਕਤ ਤਿੰਨ ਪਿੰਜਰਿਆਂ ਵਿੱਚ ਬੰਦ ਕਰ ਲਵੋ। ਪਹਿਲੀ ਟੋਲੀ ਵਾਲੇ ਖਾਸ ਉਚਾਰਣ ਵਿੱਚ ਕੀਤੇ ਯੋਗ ਮੰਤਰ ਦਾ ਟੇਪ ਰਿਕਾਰਡ ਪੰਜਾਂ ਚੂਹਿਆਂ ਨੂੰ ਲਗਾਤਾਰ ਸੁਣਾਇਆ ਜਾਵੇ ਕਿ ਸਾਰਿਆਂ ਨੂੰ ਥਰਕਣਾਂ ਦਾ ਪੂਰਾ ਲਾਭ ਪ੍ਰਾਪਤ ਹੋ ਸਕੇ। ਦੂਜੇ ਪਿੰਜਰੇ ਵਾਲੇ ਚੂਹਿਆਂ ਨੂੰ ਜ਼ਹਿਰ ਉਤਾਰਨ ਲਈ ਯੋਗ ਮਾਤਰਾ ਵਿੱਚ ਐਂਟੀ ਵਿਨਮ (ਜ਼ਹਿਰ ਵਿਰੋਧੀ) ਟੀਕੇ ਲਗਾਏ ਜਾਣ। ਤੀਜੇ ਪਿੰਜਰੇ ਵਾਲੇ ਚੂਹਿਆਂ ਨੂੰ ਨਾ ਮੰਤਰ ਸੁਣਾਏ ਜਾਣ ਨਾ ਹੀ ਟੀਕੇ ਲਗਾਏ ਜਾਣ।

ਜੇਕਰ ਨਯਾਰ ਦੋ ਦਿਨਾਂ ਬਾਅਦ ਚੂਹਿਆਂ ਦੇ ਮਰਨ ਬਾਰੇ ਅੰਕੜੇ ਇਕੱਠੇ ਕਰੇਗਾ ਤਾਂ ਸਾਨੂੰ ਪੂਰਾ ਯਕੀਨ ਹੈ ਕਿ ਅੱਗੋਂ ਵਾਸਤੇ ਮੰਤਰਾਂ ਦਾ ਇਲਾਜ ਕਰਨ ਦੀ ਸ਼ਕਤੀ ਬਾਰੇ ਬੋਲਣ ਤੋਂ ਜਰੂਰ ਸੰਕੋਚ ਕਰੇਗਾ।"

ਆਪਣੀ ਗੱਲ ਜਾਰੀ ਰੱਖਦਾ ਹੋਇਆ ਨਯਾਰ ਆਖਦਾ ਹੈ, "ਮੈਂ ਯੋਗ ਦਾ ਅਭਿਆਸ ਕਰਨ ਵਾਲੇ ਅਜਿਹੇ ਯੋਗੀਆਂ ਨੂੰ ਜਾਣਦਾ ਹਾਂ ਜੋ ਲਗਾਤਾਰ ਕਈ ਸਾਲਾਂ ਤੋਂ ਬਿਨ੍ਹਾਂ ਕੁੱਝ ਖਾਧੇ-ਪੀਤੇ ਸਾਰੇ ਕੁਦਰਤੀ ਕੰਮਕਾਜ ਕਰਦੇ ਰਹਿੰਦੇ ਸਨ। ਕੁਦਰਤ ਦੇ ਨਿਯਮਾਂ ਦੇ ਵਿਰੁੱਧ ਹੋਣ ਕਾਰਨ ਭਾਵੇਂ ਇਸ ਦੀ ਵਿਆਖਿਆ ਨਹੀਂ ਕੀਤੀ ਜਾ ਸਕਦੀ, ਪਰ ਇਹ ਸੱਚ ਹੈ।"

ਕੀ ਨਯਾਰ ਵਿਗਿਆਨਕ ਜਾਂਚ-ਪੜਤਾਲ ਪਿੱਛੋਂ ਇਸ ਸਿੱਟੇ 'ਤੇ ਅੱਪੜਿਆ ਸੀ ਕਿ, "ਭਾਵੇਂ ਇਹ ਕੁਦਰਤ ਦੇ ਨਿਯਮਾਂ ਦੇ ਵਿਰੁੱਧ ਹੈ, ਪਰ ਇਹ ਸੱਚ ਹੈ।"

ਕੁੱਝ ਸਮਾਂ ਪਹਿਲਾਂ ਤਕਰੀਬਨ ਭਾਰਤ ਦੇ ਸਾਰੇ ਅਖ਼ਬਾਰਾਂ ਵਿੱਚ ਇਹ ਲੂੰ-ਕੰਡੇ ਖੜ੍ਹੇ ਕਰਨ ਵਾਲੀ ਖ਼ਬਰ ਛਪੀ ਸੀ ਕਿ ਧਨ ਲਕਸ਼ਮੀ ਨਾਂ ਦੀ ਇੱਕ ਹਿੰਦੂ ਕੁੜੀ ਛੇ ਮਹੀਨਿਆਂ ਤੋਂ ਬਿਨ੍ਹਾਂ ਖਾਧੇ-ਪੀਤੇ ਜਿਉਂ ਰਹੀ ਹੈ ਅਤੇ ਉਸਦੇ ਸਰੀਰ ਦਾ ਭਾਰ ਵੀ ਨਹੀਂ ਘਟਿਆ। ਸਾਈਂ ਬਾਬਾ ਵਾਂਗ ਉਹ ਵੀ ਭਾਰਤ ਦੇ ਲੱਖਾਂ ਅੰਧ-ਵਿਸ਼ਵਾਸੀ ਲੋਕਾਂ ਲਈ ਪੂਜਾ ਦੀ ਵਸਤੂ ਬਣ ਗਈ। ਉਸਦੇ ਪਿੰਡ ਵੱਲ ਆਉਣ ਵਾਲੇ 'ਯਾਤਰੂਆਂ' ਦੀ ਪਾਗਲ ਭੀੜ ਨੇ ਭਾਰਤ ਦੀ ਸਰਕਾਰ ਲਈ ਬਹੁਤ ਵੱਡੀ ਸਮੱਸਿਆ ਪੈਦਾ ਕਰ

***....ਬਾਕੀ ਸਫਾ 25 'ਤੇ***

# ਕੌਮੀ ਸਿੱਖਿਆ ਨੀਤੀ 2019 ਦਾ ਖਰੜਾ

ਨਵੀਂ ਸਰਕਾਰ ਬਣਨ ਤੋਂ ਇੱਕਦਮ ਬਾਅਦ ਜਾਰੀ ਹੋਇਆ ਕੌਮੀ ਸਿੱਖਿਆ ਨੀਤੀ ਦਾ ਖਰੜਾ ਦੇਸ਼ ਭਰ ਵਿੱਚ ਚਰਚਾ ਅਤੇ ਬਹਿਸ਼ ਦਾ ਵਿਸ਼ਾ ਬਣਿਆ ਹੋਇਆ ਹੈ। ਚਾਰ ਸੌ ਚੌਰਾਸੀ ਸਫ਼ੇ ਦੇ ਇਸ ਦਸਤਾਵੇਜ਼ ਤੋਂ ਬੜੀ ਉਮੀਦ ਸੀ। ਨੀਤੀ ਦੇ ਮੁੱਖ ਮਨਸ਼ਿਆਂ ਵਿੱਚ ਵਿੱਦਿਆ ਦਾ ਕੇਂਦਰੀਕਰਨ, ਸਕੂਲੀ ਤੇ ਉੱਚ ਸਿੱਖਿਆ ਪ੍ਰਣਾਲੀਆਂ ਦਾ ਪੁਨਰ ਨਿਰਮਾਣ ਅਤੇ ਪ੍ਰਾਚੀਨ ਭਾਰਤੀ ਪ੍ਰੰਪਰਾਵਾਂ ਤੋਂ ਸਿੱਖਿਆ ਦੇ ਭਵਿੱਖ ਲਈ ਦਿਸ਼ਾ ਲੈਣਾ ਸ਼ਾਮਿਲ ਹਨ। ਬਾਰੀਕੀ ਨਾਲ ਵਾਚਦਿਆਂ ਸਾਫ਼ ਜਾਹਿਰ ਹੋ ਜਾਂਦਾ ਹੈ ਕਿ ਇਹ ਨੀਤੀ ਸਿੱਖਿਆ ਦੇ ਨਿੱਜੀਕਰਨ ਦੀ ਪ੍ਰਕਿਰਿਆ ਨੂੰ ਅੱਗੇ ਵਧਾਉਣ ਅਤੇ ਵਿੱਦਿਆ ਦੇ ਨਿੱਜੀਕਰਨ ਨੂੰ ਵਿਆਪਕ ਤੌਰ 'ਤੇ ਮੁੱਖ ਧਾਰਾ ਦਾ ਹਿੱਸਾ ਬਣਾਉਣ ਦਾ ਰਾਹ ਸਾਫ਼ ਕਰਨ ਵੱਲ ਸੰਕੇਤ ਕਰਦੀ ਹੈ। ਇਹ ਸਮਾਜ ਦੇ ਕਮਜ਼ੋਰ ਵਰਗਾਂ ਨੂੰ ਅੱਗੇ ਵਧਾਉਣ ਦੀ ਬਜਾਏ ਉਨ੍ਹਾਂ ਨੂੰ ਮੁੱਖ ਧਾਰਾ ਦੀਆਂ ਸਿੱਖਿਆ ਪ੍ਰਣਾਲੀਆਂ ਤੋਂ ਖਾਰਜ ਕਰਨ ਦੀ ਪ੍ਰਕਿਰਿਆ ਨੂੰ ਵੀ ਬਲ ਦੇਵੇਗੀ।

ਇਹ ਖਰੜਾ ਸਕੂਲਾਂ ਵਿੱਚ ਸ਼ਾਸਤਰੀ ਭਾਸ਼ਾਵਾਂ ਜਿਵੇਂ ਸੰਸਕ੍ਰਿਤ, ਪ੍ਰਾਕ੍ਰਿਤ, ਪਾਲੀ ਅਤੇ ਫਾਰਸੀ ਪੜ੍ਹਾਉਣ 'ਤੇ ਬਹੁਤ ਜ਼ਿਆਦਾ ਜ਼ੋਰ ਦਿੰਦਾ ਹੈ। ਵਰਤਮਾਨ ਵਿੱਚ ਸਾਡੀ ਮੁੱਖ ਸਮੱਸਿਆ ਖੇਤਰੀ ਭਾਸ਼ਾਵਾਂ ਦੇ ਵਿਕਾਸ ਅਤੇ ਖੇਤਰੀ ਭਾਸ਼ਾਵਾਂ ਵਿੱਚ ਤਕਨੀਕੀ ਵਿਸ਼ਿਆਂ ਲਈ ਵਿੱਦਿਅਕ ਸਮੱਗਰੀ ਤਿਆਰ ਕਰਨਾ ਹੈ। ਇਹ ਕੰਮ 'ਆਜ਼ਾਦੀ' ਤੋਂ ਬਾਅਦ ਦੇ ਸਾਲਾਂ ਵਿੱਚ ਸ਼ੁਰੂ ਹੋਇਆ ਪਰ ਪਿਛਲੇ ਵੀਹ ਕੁ ਸਾਲ ਤੋਂ ਮੱਠਾ ਪੈ ਗਿਆ ਹੈ। ਇਸ ਪ੍ਰਕਿਰਿਆ ਨੂੰ ਨਵੇਂ ਢੰਗਾਂ ਨਾਲ ਅੱਗੇ ਵਧਾਉਣ ਦੀ ਬਜਾਏ, ਇਹ ਨੀਤੀ ਸ਼ਾਸਤਰੀ ਭਾਰਤੀ ਭਾਸ਼ਾਵਾਂ ਨੂੰ ਸਿਖਾਉਣ ਦੀ ਗੱਲ ਕਰਦੀ ਹੈ ਜੋ ਅਜੋਕੇ ਭਾਰਤ ਵਿੱਚ ਕੋਈ ਖਾਸ ਨਹੀਂ ਵਰਤਦਾ।

ਰਾਸ਼ਟਰੀ ਸਿੱਖਿਆ ਨੀਤੀ ਦਾ ਖਰੜਾ ਪ੍ਰਾਚੀਨ ਭਾਰਤੀ ਵਿੱਦਿਅਕ ਪ੍ਰਣਾਲੀ ਦੀਆਂ ਸ਼ਾਨਦਾਰ ਪ੍ਰੰਪਰਾਵਾਂ ਨੂੰ ਮੁੜ ਸੁਰਜੀਤ ਕਰਨ ਬਾਰੇ ਗੱਲ ਕਰਦਾ ਹੈ ਅਤੇ ਵਿਸ਼ੇਸ ਤੌਰ 'ਤੇ ਤਕਸ਼ਿਲਾ ਅਤੇ ਨਾਲੰਦਾ ਯੂਨੀਵਰਸਿਟੀਆਂ ਦਾ ਹਵਾਲਾ ਦਿੰਦਾ ਹੈ। ਪੁਰਾਤਨ ਪ੍ਰੰਪਰਾਵਾਂ ਦੇ ਸਾਰੇ ਪਹਿਲੂ ਵਿਚਾਰਨੇ ਚਾਹੀਦੇ ਨੇ ਤੇ ਉਨ੍ਹਾਂ ਵਿੱਚੋਂ ਚੰਗੇ ਪਹਿਲੂਆਂ ਨੂੰ ਅਪਣਾਉਣਾ ਚਾਹੀਦਾ ਹੈ। ਕਦੀ ਵੀ ਇਸ ਗੱਲ ਨੂੰ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ ਕਿ ਪੁਰਾਤਨ ਭਾਰਤ ਵਿੱਚ ਵਿੱਦਿਆ ਕੁੱਝ ਜਾਤਾਂ ਤੱਕ ਹੀ ਸੀਮਿਤ ਸੀ ਤੇ ਆਮ ਲੋਕਾਂ ਦੀ ਪਹੁੰਚ ਤੋਂ ਬਾਹਰ ਸੀ। ਸਮੇਂ ਦੀ ਜਰੂਰਤ ਹੈ ਕਿ ਅਸੀਂ ਇਨ੍ਹਾਂ ਪ੍ਰੰਪਰਾਵਾਂ ਦਾ ਨਿਰੀਖਣ ਤੇ ਮੁਲਾਂਕਣ ਕਰੀਏ ਪਰ ਇਹ ਖਰੜਾ ਉਨ੍ਹਾਂ ਦੀ ਵਡਿਆਈ ਤੋਂ ਪਰ੍ਹੇ ਕੁੱਝ ਨਹੀਂ ਕਹਿੰਦਾ ਅਤੇ ਇਹ ਸਪੱਸ਼ਟ ਨਹੀਂ ਕਰਦਾ ਕਿ ਪੁਰਾਤਨ ਭਾਰਤੀ ਵਿਚਾਰ ਸਾਨੂੰ ਭਵਿੱਖ ਵਿੱਚ ਕਿਵੇਂ ਸੇਧ ਦੇਣਗੇ।

ਇਹ ਨੀਤੀ ਧਾਰਮਿਕ ਸੰਸਥਾਵਾਂ ਦੀ ਸਿੱਖਿਆ ਦੇ ਖੇਤਰ ਵਿੱਚ ਅਹਿਮ ਭੂਮਿਕਾ ਨੂੰ ਮੰਨ ਕੇ ਉਨ੍ਹਾਂ ਨੂੰ ਆਪਣੇ ਤਰੀਕੇ ਨਾਲ ਸਿੱਖਿਆ ਮੁਹੱਈਆ ਕਰਨ ਲਈ ਉਤਸ਼ਾਹਿਤ ਕਰਨ ਦੀ ਗੱਲ ਤਾਂ ਕਰਦੀ ਹੈ ਪਰ ਸਿੱਖਿਆ ਦੇ ਖੇਤਰ ਵਿੱਚ ਧਰਮ ਨਿਰਪੱਖ ਸਮਾਜਿਕ ਹਿੱਸੇਦਾਰੀ ਦੇ ਮੁੱਦਿਆਂ 'ਤੇ ਚੁੱਪ ਹੈ। ਸੰਵਿਧਾਨ ਵਿੱਚ ਸਿੱਖਿਆ ਨੂੰ ਕੇਂਦਰੀ ਅਤੇ ਰਾਜ ਸੂਚੀ ਵਿੱਚ ਜਾਣ-ਬੁੱਝ ਕੇ ਰੱਖਿਆ ਗਿਆ ਹੈ ਤਾਂ ਜੋ ਇਸ ਦਾ ਕੇਂਦਰੀਕਰਨ ਨਾ ਹੋ ਸਕੇ। ਪ੍ਰਧਾਨ ਮੰਤਰੀ ਦੀ ਅਗਵਾਈ ਵਿੱਚ ਕੌਮੀ ਸਿੱਖਿਆ ਆਯੋਗ ਬਣਾਉਣ ਦਾ ਪ੍ਰਸਤਾਵ ਇਸ ਨੀਤੀ ਦੇ ਸਿੱਖਿਆ ਦੇ ਕੇਂਦਰੀਕਰਨ ਵੱਲ ਝੁਕਾਅ ਨੂੰ ਦਰਸਾਉਂਦਾ ਹੈ।



**- ਪ੍ਰੋ. ਅਰਵਿੰਦ**
**I.S.E.R., ਮੋਹਾਲੀ**

***

ਬੜੀ ਦਿਲਚਸਪ ਗੱਲ ਹੈ ਕਿ ਇੱਕ ਪਾਸੇ ਤਾ ਸਰਕਾਰ ਪ੍ਰਾਈਵੇਟ ਅਦਾਰਿਆਂ ਨੂੰ ਅੱਗੇ ਆਉਣ ਦਾ ਸੱਦਾ ਦੇ ਰਹੀ ਹੈ, ਦੂਜੇ ਪਾਸੇ ਸਿੱਖਿਆ ਦੇ ਪ੍ਰਾਈਵੇਟ ਅਦਾਰਿਆਂ ਨੂੰ 'ਨਫਾ ਨਹੀਂ' ਆਧਾਰ 'ਤੇ ਚਲਾਉਣ ਦੀ ਗੱਲ ਕਰ ਰਹੀ ਹੈ। ਕੋਈ ਸ਼ਖ਼ਸ ਜਾਂ ਪ੍ਰਾਈਵੇਟ ਅਦਾਰਾ ਮੁਨਾਫ਼ੇ ਦੇ ਲਾਲਚ ਤੋਂ ਬਗੈਰ ਸਿੱਖਿਆ ਵਿੱਚ ਪੈਸਾ ਕਿਉਂ ਲਾਵੇਗਾ? ਅਸਲ ਵਿੱਚ ਇਹ ਸਿਰਫ਼ ਸ਼ਬਦਾਵਲੀ ਦਾ ਹੀ ਮਸਲਾ ਹੈ; ਇੱਕ ਹੋਰ ਥਾਂ 'ਤੇ ਵਿੱਦਿਅਕ ਅਦਾਰਿਆਂ ਨੂੰ ਖੁਦਮੁਖਤਾਰੀ ਦੇਣ ਅਤੇ ਫੀਸਾਂ ਤੈਅ ਕਰਨ ਦਾ ਮਾਮਲਾ ਸਬੰਧਤ ਅਦਾਰਿਆਂ 'ਤੇ ਛੱਡਣ ਦੀ ਗੱਲ ਕੀਤੀ ਗਈ ਹੈ। ਅੱਜ ਵੀ ਅਜਿਹਾ ਹੀ ਹੋ ਰਿਹਾ ਹੈ, ਸਿੱਖਿਆ ਅਦਾਰਿਆਂ ਨੂੰ ਅੱਜ ਵੀ ਜਿਹੜੇ ਟਰੱਸਟ ਅਤੇ ਸੰਸਥਾਵਾਂ ਚਲਾ ਰਹੀਆਂ ਹਨ, ਉਹ ਕਾਗਜ਼ਾਂ ਵਿੱਚ 'ਨਫਾ ਨਹੀਂ' ਆਧਾਰ 'ਤੇ ਧਰਮ ਅਰਥ ਹੀ ਚੱਲ ਰਹੀਆਂ ਹਨ, ਜਦਕਿ ਹਕੀਕਤ ਵਿੱਚ ਸਾਰਾ ਕੁੱਝ ਸੁਸਾਇਟੀ ਜਾਂ ਟਰੱਸਟ ਦੇ ਚੇਅਰਮੈਨ ਦੀ ਨਿੱਜੀ ਮਾਲਕੀ ਹੁੰਦੀ ਹੈ। ਨਵੀਂ ਸਿੱਖਿਆ ਨੀਤੀ ਸਭ ਕੁੱਝ ਪ੍ਰਾਈਵੇਟ ਹੱਥਾਂ ਵਿੱਚ ਦੇਣ ਦੀ ਗੱਲ ਕਰ ਰਹੀ ਹੈ। ਇਹ ਪ੍ਰਾਈਵੇਟ ਸੰਸਥਾਵਾਂ ਨੂੰ ਖੁੱਲ੍ਹਾ ਮੁਨਾਫ਼ਾ ਕਮਾਉਣ ਦੀ ਛੋਟ ਦੇ ਰਹੀ ਹੈ।

ਦੂਜਾ ਮੁੱਖ ਮੁੱਦਾ ਢਾਂਚਾਗਤ ਬਦਲਾਓ ਦਾ ਹੈ ਜਿਸ ਵਿੱਚ

ਮੌਜੂਦਾ ਸੰਸਥਾਵਾਂ ਦੀ ਥਾਂ ਨਵੀਆਂ ਸੰਸਥਾਵਾਂ ਖੜ੍ਹੀਆਂ ਕਰਨਾ ਹੈ। ਇਸ ਬਦਲਾਓ ਦੀਆਂ ਦੋ ਦਿਸ਼ਾਵਾਂ ਹਨ; ਇੱਕ ਵਧੇਰੇ ਕੇਂਦਰੀਕਰਨ ਅਤੇ ਦੂਜਾ ਪੁਰਾਣੇ ਨਾਵਾਂ ਦੀ ਤਬਦੀਲੀ। ਪਹਿਲੀ ਦਾ ਸਬੰਧ ਕੇਂਦਰੀ ਰਾਜਸੀ ਸੱਤਾ ਵੱਲੋਂ ਆਪਣੇ ਹੱਥ ਵਧੇਰੇ ਅਧਿਕਾਰ ਲੈਣ ਨਾਲ ਹੈ, ਦੂਜੀ ਦਾ ਸਬੰਧ ਮੁੱਖ ਰੂਪ ਵਿੱਚ ਪਿਛਲੇ ਕਾਰਜਕਾਲਾਂ ਦੀਆਂ ਅਤੇ ਉਨ੍ਹਾਂ ਦੇ ਨਾਂ ਨਾਲ ਜੁੜੀਆਂ ਸੰਸਥਾਵਾਂ ਨੂੰ ਹਟਾਉਣ, ਮਿਟਾਉਣ ਦਾ ਪ੍ਰਾਜੈਕਟ ਹੈ। ਮਸਲਨ, ਯੂ.ਜੀ.ਸੀ. ਖਤਮ ਕਰਕੇ ਨਵੀਂ ਫੰਡਿੰਗ ਏਜੰਸੀ ਬਣਾਈ ਜਾ ਰਹੀ ਹੈ। ਇੱਕ ਤਾਂ ਯੂ.ਜੀ.ਸੀ. ਕਾਂਗਰਸ ਕਾਰਜਕਾਲ ਦੀ ਦੇਣ ਹੈ। ਦੂਜਾ, ਇਸ ਵਿੱਚ ਰਾਜਸੀ ਦਖਲਅੰਦਾਜ਼ੀ ਵਧਾਉਣੀ ਹੈ। ਹੁਣ ਤੱਕ ਸਾਰੀਆਂ ਫੰਡਿੰਗ ਏਜੰਸੀਆਂ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਕੇਂਦਰ ਸਰਕਾਰ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਹੀ ਕੰਮ ਕਰਦੀਆਂ ਹਨ ਪਰ ਇਸ ਪ੍ਰਬੰਧਨ ਵਿੱਚ ਸਬੰਧਤ ਵਿਭਾਗ ਦੇ ਸਿੱਖਿਆ ਪੇਸ਼ਾਵਰਾਂ ਨੂੰ ਅੰਸ਼ਕ ਖੁਦਮੁਖਤਾਰੀ ਹਾਸਲ ਸੀ। ਹੁਣ ਇਹ ਨਾਂਮਾਤਰ ਖੁਦਮੁਖਤਾਰੀ ਵੀ ਖੋਹੀ ਜਾ ਰਹੀ ਹੈ।

ਖਰੜੇ ਦਾ 71 ਪੰਨਾ ਪੜ੍ਹੋ, ਸਰਕਾਰ ਆਰ.ਟੀ.ਈ. ਐਕਟ ਨੂੰ ਕਮਜ਼ੋਰ ਬਣਾਉਣ 'ਤੇ ਤੁਰੀ ਹੋਈ ਹੈ। ਸਥਾਨਕ ਭੂਗੋਲਿਕ ਸੱਭਿਆਚਾਰਕ ਵੰਨ-ਸੁਵੰਨਤਾ ਦੇ ਨਾਂ ਹੇਠ ਗੁਰੂਕੁਲਾਂ, ਪਾਠਸ਼ਾਲਾਵਾਂ ਅਤੇ ਮਦਰੱਸਿਆਂ ਨੂੰ ਬਦਲਵੇਂ ਪ੍ਰਬੰਧ ਵਜੋਂ ਚਿਤਵਿਆ ਜਾ ਰਿਹਾ ਹੈ।

ਸਿੱਖਿਆ ਨੀਤੀ ਵਿੱਚ ਭਾਸ਼ਾ ਬਾਰੇ ਧੁੰਦਲਾ ਜਿਹਾ ਸੰਕਲਪ ਹੈ ਕਿ ਮੁੱਢਲੀ ਸਿੱਖਿਆ ਮਾਂ ਬੋਲੀ ਵਿੱਚ ਹੀ ਹੋਣੀ ਚਾਹੀਦੀ ਹੈ ਪਰ ਨਾਲ ਦੀ ਨਾਲ ਇਹ ਲਿਖ ਦਿੱਤਾ ਹੈ ਕਿ ਕਿਤਾਬਾਂ ਦੀ ਘਾਟ ਹੈ, ਮੁਸ਼ਕਿਲਾਂ ਬਹੁਤ ਹਨ। ਗ੍ਰੇਡ ਤਿੰਨ ਤੱਕ ਤਿੰਨ ਭਾਸ਼ਾਵਾਂ ਨੂੰ ਸਮਝਣਾ, ਬੋਲਣਾ, ਪੜ੍ਹਨਾ ਅਤੇ ਲਿਖਣਾ ਸਿੱਖਣ ਦੀ ਗੱਲ ਕੀਤੀ ਹੈ। ਇਹ ਦਲੀਲ ਦਿੱਤੀ ਗਈ ਹੈ ਕਿ ਮੁੱਢਲੀ ਸਟੇਜ 'ਤੇ ਬੱਚਾ ਇੱਕ ਤੋਂ ਜ਼ਿਆਦਾ ਭਾਸ਼ਾਵਾਂ ਸੌਖੀਆਂ ਹੀ ਸਿੱਖ ਸਕਦਾ ਹੈ। ਇਸ ਪ੍ਰਕਾਰ ਆਰੰਭ ਤੋਂ ਹੀ ਅੰਗਰੇਜ਼ੀ, ਹਿੰਦੀ ਉੱਪਰ ਜ਼ੋਰ ਦੇਣ ਦੀ ਗੁਪਤ ਕੋਸ਼ਿਸ਼ ਹੈ। ਅੰਗਰੇਜ਼ੀ ਨੂੰ ਤਰਜੀਹ ਦਿੱਤੀ ਗਈ ਹੈ। ਸੰਸਕ੍ਰਿਤ ਉੱਪਰ ਬੇਲੋੜਾ ਜ਼ੋਰ ਹੈ। ਸੰਸਕ੍ਰਿਤ ਭਾਵੇਂ ਕਿਤੇ ਨਹੀਂ ਬੋਲੀ ਜਾਂਦੀ ਪਰ ਉਸ ਦੀ ਮਹਿਮਾ ਤੋਂ ਬਾਅਦ ਉਸ ਨੂੰ ਦੂਸਰੀਆਂ ਭਾਸ਼ਾਵਾਂ ਦੇ ਬਰਾਬਰ ਹੀ ਥਾਂ ਦੇਣ ਦੀ ਹਾਮੀ ਭਰੀ ਹੈ। ਇਹ ਸਿੱਖਿਆ ਦੇ ਕੇਂਦਰੀ ਕਰਨ ਤੇ ਭਗਵੇਂਕਰਨ ਵੱਲ ਇੱਕ ਹੋਰ ਪੁਲਾਂਘ ਹੈ।

ਸਾਰਾ ਖਰੜਾ ਹੀ ਚਤੁਰਾਈ ਨਾਲ ਲਿਖਿਆ ਗਿਆ ਹੈ। ਪਹਿਲਾਂ ਸਮੱਸਿਆਵਾਂ ਦੀ ਨਿਸ਼ਾਨਦੇਹੀ ਕੀਤੀ ਹੈ, ਬਾਅਦ ਵਿੱਚ ਕਾਰਨ ਦੱਸਦਿਆਂ ਮੂਲ ਕਾਰਨਾਂ ਦੀ ਥਾਵੇਂ ਮੂਲ ਕਾਰਨਾਂ ਕਰਕੇ ਪੈਦਾ ਹੋਏ ਸਹਾਇਕ ਕਾਰਨਾਂ ਦੀ ਸੂਚੀ ਬਣਾਈ ਹੈ ਜਿਸ ਵਿੱਚ ਹਲਕਾ ਜਿਹਾ ਮੂਲ ਕਾਰਨਾਂ ਦਾ ਜ਼ਿਕਰ ਵੀ ਹੈ। ਇੰਝ ਮੂਲ ਕਾਰਨਾਂ ਅਤੇ ਸਹਿ ਕਾਰਨਾਂ ਨੂੰ ਬਰਾਬਰ ਕਰ ਦਿੱਤਾ ਹੈ। ਇਸ ਤੋਂ ਬਾਅਦ ਗੱਲ ਘੁਮਾ-ਫਿਰਾ ਨਾਲੰਦਾ, ਤਕਸ਼ਿਲਾ, ਫਲੈਕਸੀਬਲ, ਸੱਭਿਆਚਾਰਕ ਵੰਨ-ਸੁਵੰਨਤਾ, 'ਪਿੱਛੇ ਰਹਿ ਗਏ ਵਰਗ' ਵਰਗੇ ਸ਼ਬਦ ਬੜੇ ਢੰਗ ਨਾਲ ਵਰਤੇ ਗਏ ਹਨ।




**ਡਾ. ਰਜਿੰਦਰ ਪਾਲ ਸਿੰਘ ਬਰਾੜ**
**ਪ੍ਰੋਫੈਸਰ, ਪੰਜਾਬੀ ਵਿਭਾਗ**
**ਪੰਜਾਬੀ ਯੂਨੀਵਰਸਿਟੀ ਪਟਿਆਲਾ।**


***

ਆਪਣੀ ਦੂਜੀ ਪਾਰੀ ਦੀ ਸ਼ੁਰੂਆਤ ਕਰਦਿਆਂ ਮੋਦੀ ਸਰਕਾਰ ਨੇ ਨਵੀਂ ਰਾਸ਼ਟਰੀ ਸਿੱਖਿਆ ਨੀਤੀ ਦਾ ਖਰੜਾ ਜਾਰੀ ਕੀਤਾ ਹੈ ਜਿਸ ਉੱਪਰ ਸਮ੍ਰਿਤੀ ਇਰਾਨੀ ਦੇ ਮਨੁੱਖੀ ਵਸੀਲੇ ਵਿਕਾਸ ਮੰਤਰੀ ਹੋਣ ਸਮੇਂ ਤੋਂ ਹੀ ਕੰਮ ਹੋ ਰਿਹਾ ਸੀ। ਇਹ ਖਰੜਾ ਜਨਤਕ ਹੁੰਦਿਆਂ ਹੀ ਇਸ ਉੱਤੇ ਵਿਵਾਦ ਛਿੜ ਗਿਆ ਹੈ। ਇਸ ਦਾ ਕਾਰਨ ਇਹ ਹੈ ਕਿ ਇਸ ਵਿੱਚ ਦਰਜ ਵੱਡੇ-ਵੱਡੇ ਵਾਅਦਿਆਂ ਦੇ ਬਾਵਜੂਦ ਇਹ ਕਿਸੇ ਵੀ ਕੋਣ ਤੋਂ ਮੁਲਕ ਦੀਆਂ ਅਸਲ ਸਮੱਸਿਆਵਾਂ ਨੂੰ ਸੰਬੋਧਿਤ ਨਹੀਂ ਹੁੰਦੀ ਅਤੇ ਮੁਲਕ ਦੇ ਸਮਾਜਾਂ ਨੂੰ ਆਧੁਨਿਕ ਵਿਗਿਆਨਕ ਨਜ਼ਰੀਏ ਤੋਂ ਘੜਨ ਦੀ ਬਜਾਏ ਆਧਾਰ ਵਿਹੂਣੇ ਵਿਸ਼ਵਾਸਾਂ-ਆਸਥਾਵਾਂ ਵਾਲੇ ਮੰਡੀ-ਪੂਜਕ ਨਾਗਰਿਕ ਪੈਦਾ ਕਰਨਾ ਚਾਹੁੰਦੀ ਹੈ। ਜਿਸ ਤਰ੍ਹਾਂ ਦੇ ਭੰਬਲਭੂਸਿਆਂ ਵਿੱਚ ਘਿਰੇ ਨਾਗਰਿਕ ਇਹ ਘੜਨਾ ਚਾਹੁੰਦੀ ਹੈ, ਉਸੇ ਤਰ੍ਹਾਂ ਦੀ ਪਹਿਲੀ ਨਜ਼ਰੇ ਟਪਲੇ ਖਾਂਦੀ ਸੋਚ ਇਸ ਖਰੜੇ ਵਿੱਚ ਸਮੋਈ ਨਜ਼ਰ ਆਉਂਦੀ ਹੈ। ਉੱਪਰਲੀ ਸਤਹਿ ਤੋਂ ਦੇਖਦਿਆਂ ਇਸ ਖਰੜੇ ਵਿੱਚ ਮੁਲਕ ਦੀ ਅਵਾਮ ਦੀ ਵਿੱਦਿਆ ਬਾਰੇ ਫ਼ਿਕਰਮੰਦੀ ਝਲਕਦੀ ਜਾਪਦੀ ਹੈ ਪਰ ਸੁਝਾਏ ਗਏ ਕਦਮ ਸਪੱਸ਼ਟ ਕਰਦੇ ਹਨ ਕਿ ਇਹ ਸਿੱਖਿਆ ਨੀਤੀ ਦਰਅਸਲ ਮੁਲਕ ਦੇ ਵਿੱਦਿਅਕ ਪ੍ਰਬੰਧ ਦਾ ਹੋਰ ਵਧੇਰੇ ਨਿੱਜੀਕਰਨ ਅਤੇ ਵਪਾਰੀਕਰਨ ਕਰਕੇ ਇਸ ਵਿੱਚੋਂ ਹੋਰ ਵੱਡੇ ਮੁਨਾਫ਼ੇ ਪੱਕੇ ਕਰਨਾ ਚਾਹੁੰਦੀ ਹੈ।

ਨਵੀਂ ਸਿੱਖਿਆ ਨੀਤੀ ਵਿੱਚ ਸੰਵਿਧਾਨਕ ਤਜਵੀਜ਼ਾਂ ਤੋਂ ਵੀ ਪਾਰ ਜਾ ਕੇ ਆਰ.ਐੱਸ.ਐੱਸ. ਦੇ ਵਿੱਦਿਆ ਭਾਰਤੀ ਸੰਸਥਾਨਾਂ ਅਤੇ ਇਸਲਾਮਿਕ ਮਦਰੱਸਿਆਂ ਆਦਿ ਦੇ ਸੰਭਾਵੀ ਯੋਗਦਾਨ ਨੂੰ ਵੀ ਸਵੀਕਾਰਿਆ ਗਿਆ ਹੈ। ਮੁਲਕ ਦੇ ਸਮਕਾਲੀ ਹਾਲਾਤ ਦੇ ਮੱਦੇਨਜ਼ਰ ਅਸੀਂ ਸੋਚ ਸਕਦੇ ਹਾਂ ਕਿ ਇਸ ਵਿੱਦਿਅਕ ਪ੍ਰਬੰਧ ਦੁਆਰਾ ਘੜਿਆ ਬੱਚਾ ਅਤੇ ਬਾਲਗ ਕਿਸ ਤਰ੍ਹਾਂ ਦਾ ਹੋਵੇਗਾ; ਬਿਨ੍ਹਾਂ ਸ਼ੱਕ, ਹਰ ਵੇਲੇ ਖਪਤ ਲਈ ਤਿਆਰ,

ਤਰਕਹੀਣ ਆਸਥਾਵਾਨ।

ਹਕੂਮਤ ਦੇ ਪਿਛਲੇ ਪੰਜ ਵਰ੍ਹਿਆਂ ਦੌਰਾਨ ਵੱਖ-ਵੱਖ ਕੇਂਦਰੀ ਸਕੀਮਾਂ ਅਧੀਨ ਰਾਜਾਂ ਨੂੰ ਗ੍ਰਾਂਟਾਂ ਲਗਾਤਾਰ ਸੁੰਗੜਦੀਆਂ ਗਈਆਂ ਹਨ ਜਦਕਿ ਆਮਦਨ ਦੇ ਸਾਰੇ ਵਸੀਲੇ ਕੇਂਦਰ ਨੇ ਆਪਣੇ ਕਬਜ਼ੇ ਵਿੱਚ ਰੱਖੇ ਹਨ। ਸਰਵ ਸਿੱਖਿਆ ਅਭਿਆਨ, ਰਾਸ਼ਟਰੀ ਮਾਧਮਿਕ ਸਿੱਖਿਆ ਅਭਿਆਨ ਅਤੇ ਅਧਿਆਪਨ ਸਿੱਖਿਆ ਦੀਆਂ ਵੱਖ-ਵੱਖ ਸਕੀਮਾਂ ਨੂੰ ਸਮੱਗਰ ਸਿੱਖਿਆ ਅਭਿਆਨ ਦੇ ਨਾਂ ਉੱਤੇ ਇੱਕੋ ਰੱਸੇ ਬੰਨ੍ਹ ਦਿੱਤਾ ਗਿਆ ਹੈ। ਇਨ੍ਹਾਂ ਵਿੱਚ ਕੇਂਦਰ ਦੀ ਹਿੱਸੇਦਾਰੀ ਵੀ ਪਹਿਲਾਂ ਨਾਲੋਂ ਬੇਹੱਦ ਘਟਾ ਦਿੱਤੀ ਗਈ ਹੈ। ਇਸ ਤਰ੍ਹਾਂ ਬਚਾਈ ਜਾ ਰਹੀ ਪੂੰਜੀ ਕਾਰਪੋਰੇਟ ਘਰਾਣਿਆਂ ਨੂੰ ਸੌਂਪੀ ਜਾ ਰਹੀ ਹੈ। ਪਬਲਿਕ ਸੈਕਟਰ ਬੈਂਕ ਪੂੰਜੀ ਦੇ ਇਸ ਵਹਾਅ ਦੇ ਮਾਧਿਅਮ ਬਣੇ ਹੋਏ ਹਨ। ਸਪੱਸ਼ਟ ਜਮਾਤੀ ਜੰਗ ਛੇੜਦਿਆਂ ਨਵੀਂ ਸਿੱਖਿਆ ਨੀਤੀ ਗਰੀਬ ਲੋਕਾਈ ਤੋਂ ਉਨ੍ਹਾਂ ਦੇ ਖੁਸ਼ਹਾਲੀ ਦੇ ਸੁਪਨੇ ਵੀ ਖੋਹ ਰਹੀ ਹੈ। ਇਸ ਨੂੰ ਅਧਿਆਪਨ ਸਿੱਖਿਆ ਦੇ ਨਵੇਂ ਸੁਝਾਏ ਢਾਂਚੇ ਤੋਂ ਦੇਖਿਆ ਜਾ ਸਕਦਾ ਹੈ।

ਨਵੀਂ ਸਿੱਖਿਆ ਨੀਤੀ ਮੁਲਕ ਦੇ ਨਵੇਂ ਬਣ ਰਹੇ ਹਾਲਾਤ ਅੰਦਰ ਜਮਹੂਰੀਅਤ ਅਤੇ ਕਲਿਆਣਕਾਰੀ ਰਾਜ ਦੇ ਬਚ ਗਏ ਪਰਦਿਆਂ ਨੂੰ ਵੀ ਲੀਰੋ-ਲੀਰ ਕਰ ਦੇਣ ਵੱਲ ਸੇਧਤ ਹੈ। ਇਨ੍ਹਾਂ ਨਵੇਂ ਸਮਿਆਂ ਅੰਦਰ ਹਰ ਤਰ੍ਹਾਂ ਦੇ ਜਮਾਤੀ ਵਿਰੋਧਾਂ ਦਾ ਮੁਕਾਬਲਾ ਲੋਕਾਈ ਦੇ ਮਨ-ਮਸਤਕ ਉੱਤੇ ਕੰਟਰੋਲ ਰਾਹੀਂ ਕੀਤਾ ਜਾਣਾ ਹੈ। ਨਵੀਂ ਨੀਤੀ ਇਸੇ ਜਮਾਤੀ ਯੁੱਧ ਦੀ ਤਿਆਰੀ ਵਜੋਂ ਘੜੀ ਜਾ ਰਹੀ ਹੈ। ਜਮਾਤੀ ਯੁੱਧ ਦੇ ਪਕਵਾਨ ਨੂੰ ਬਹੁ-ਗਿਣਤੀ ਲਈ ਹੋਰ ਆਕਰਸ਼ਕ ਬਣਾਉਣ ਲਈ ਭਗਵੇਂਕਰਨ ਦਾ ਤੜਕਾ ਵੀ ਲਗਾਇਆ ਜਾ ਰਿਹਾ ਹੈ।

**- ਹਰਵਿੰਦਰ ਭੰਡਾਲ**
**ਲੈਕਚਰਾਰ, D.I.E.T.,**
**ਕਪੂਰਥਲਾ।**

***

5+3+3+4 ਨਮੂਨੇ ਦਾ ਸਿੱਖਿਆ ਦਾ ਨਵਾਂ ਮਾਡਲ ਜਿਸ ਵਿੱਚ 3-7, 8-11, 12-14 ਅਤੇ 15-19 ਉਮਰ ਗੁੱਟ ਅਨੁਸਾਰ ਸਿੱਖਿਆ ਪ੍ਰਦਾਨ ਕਰਨ ਦਾ ਕਾਰਜ ਮਿੱਥਿਆ ਗਿਆ ਹੈ। ਵਿਸ਼ਿਆਂ ਦੀ ਚੋਣ ਵਿੱਚ ਵਧੇਰੇ ਲਚਕ ਦਿੰਦੇ ਹੋਏ ਹਰ ਸਟਰੀਮ ਵਿੱਚ ਦੂਜੀਆਂ ਸਟਰੀਮਾਂ ਦੇ ਵਿਸ਼ਿਆਂ ਦਾ ਮੁੱਢਲਾ ਸਿਲੇਬਸ ਸ਼ਾਮਲ ਕਰਨ ਦੀ ਗੱਲ ਕੀਤੀ ਗਈ ਹੈ। ਇਸ ਤਰ੍ਹਾਂ ਕਲਾ, ਮਾਨਵੀ ਗਿਆਨ, ਵਿਗਿਆਨ ਅਤੇ ਵੋਕੇਸ਼ਨਲ ਸਾਰੇ ਕਿਸਮ ਦੀਆਂ ਸਟਰੀਮਾਂ ਵਿੱਚ ਵਖਰੇਵਿਆਂ ਦੀ ਦੀਵਾਰ ਖਤਮ ਕਰ ਦਿੱਤੀ ਜਾਵੇਗੀ।

ਨਾਲੰਦਾ ਅਤੇ ਤਕਸ਼ਿਲਾ ਦੀ ਮਹਾਨ ਵਿਰਾਸਤ ਦਾ ਜ਼ਿਕਰ ਕਰਦੇ ਹੋਏ ਵੱਖ-ਵੱਖ ਸਟਰੀਮਾਂ ਦਾ ਏਕੀਕਰਨ ਕਰਨ ਦੀ ਗੱਲ ਸਮਝ ਤੋਂ ਬਾਹਰ ਹੈ। ਦਸਵੀਂ ਤੱਕ ਵਿਦਿਆਰਥੀ ਸਾਰੇ ਵਿਸ਼ੇ ਇਕੱਠੇ ਪੜ੍ਹਣ ਤੋਂ ਬਾਅਦ ਸੀਨੀਅਰ ਸੈਕੰਡਰੀ ਪੱਧਰ 'ਤੇ ਵੱਖ-ਵੱਖ ਵਿਸ਼ਿਆਂ ਦਾ ਡੂੰਘਾ ਅਧਿਐਨ ਕਰਨ ਦੀ ਮੌਜੂਦਾ ਸਥਿਤੀ ਤੋਂ ਉਲਟ ਇਸ ਤੋਂ ਅੱਗੇ ਵੀ ਸੰਮਲਿਤ ਸਟਰੀਮਾਂ ਦਾ ਅਧਿਐਨ ਕਿਵੇਂ ਸੰਭਵ ਹੈ? ਅਜਿਹੇ ਵਿਦਿਆਰਥੀ ਕਾਮਰਸ, ਵੋਕੇਸ਼ਨਲ, ਇੰਜਨੀਅਰਿੰਗ ਅਤੇ ਡਾਕਟਰੀ ਪੇਸ਼ੇ ਦੀ ਸਿੱਖਿਆ ਪ੍ਰਾਪਤ ਕਰਨ ਲਈ ਕਿਵੇਂ ਯੋਗ ਬਨਣਗੇ? ਮਾਨਵੀ ਗਿਆਨ ਅਤੇ ਕਲਾ ਰਾਹੀਂ ਸਮਾਜ ਨੂੰ ਸਮਝਣ ਵਾਲੀ ਸਟਰੀਮ ਦਾ ਬਾਕੀ ਪੱਧਤੀਆਂ ਵਿੱਚ ਮੇਲ ਸੀਨੀਅਰ ਸੈਕੰਡਰੀ ਪੱਧਰ 'ਤੇ ਸੰਭਵ ਨਹੀਂ ਜਾਪਦਾ।

ਰਾਸ਼ਟਰੀ ਉੱਚ ਸਿੱਖਿਆ ਆਯੋਗ ਦੀ ਸਥਾਪਨਾ ਜਿਸ ਦਾ ਮੁਖੀ ਪ੍ਰਧਾਨ ਮੰਤਰੀ ਹੋਵੇਗਾ, ਸਿੱਖਿਆ ਨੂੰ ਸਿਆਸਤ ਕੇਂਦਰਿਤ ਕਰਨ ਅਤੇ ਵਿਸ਼ੇਸ ਵਿਚਾਰ ਧਾਰਾ ਦੀ ਧੌਂਸ ਸਮੁੱਚੀ ਸਿੱਖਿਆ ਲਈ ਖਤਰਨਾਕ ਸਾਬਤ ਹੋਵੇਗੀ। ਇਸ ਦੀ ਮੌਲਿਕ ਨਿਰਪੱਖ ਪਹੁੰਚ ਕਾਇਮ ਰੱਖੇ ਜਾਣਾ ਬੇਹੱਦ ਜ਼ਰੂਰੀ ਹੈ।

ਓਪਨ ਦੂਰਵਰਤੀ ਸਿੱਖਿਆ ਨੂੰ ਮਜ਼ਬੂਤ ਕਰਕੇ ਨਿੱਜੀ ਅਤੇ ਦਾਨੀ ਸੰਸਥਾਵਾਂ ਦੀ ਮੱਦਦ ਨਾਲ ਸਿੱਖਿਆ ਤੋਂ ਵਾਂਝੇ ਰਹਿ ਗਏ ਵਿਅਕਤੀਆਂ ਨੂੰ ਪੜ੍ਹਾਉਣ ਦਾ ਯਤਨ ਕਰਨ ਦੀ ਗੱਲ ਵੀ ਬੁਨਿਆਦ ਰਹਿਤ ਕੱਚੇ ਢਾਂਚੇ ਉਸਾਰਨ ਦੀ ਤਰ੍ਹਾਂ ਹੈ। ਸਥਾਈ ਪਬਲਿਕ ਸਿੱਖਿਆ ਪ੍ਰਬੰਧ ਨੂੰ ਮਜ਼ਬੂਤ ਕੀਤੇ ਬਿਨ੍ਹਾਂ ਜੋ ਸਭ ਦੀ ਪਹੁੰਚ ਵਿੱਚ ਹੋਵੇ ਇਹ ਸੰਭਵ ਨਹੀਂ ਹੋ ਸਕਦਾ। ਗੁਰੂਕੁਲ, ਪਾਠਸ਼ਾਲਾ, ਮਦਰੱਸਾ ਅਤੇ ਘਰਾਂ ਅੰਦਰ ਸਕੂਲਾਂ ਨੂੰ ਉਤਸ਼ਾਹਿਤ ਕਰਨਾ ਕਿਸੇ ਵੀ ਤਰ੍ਹਾਂ ਬਰਾਬਰਤਾ ਵਾਲੀ ਮਿਆਰੀ ਸਿੱਖਿਆ ਦਾ ਅਧਿਕਾਰ ਨਹੀਂ ਹੋ ਸਕਦਾ।

ਪ੍ਰਾਈਵੇਟ ਸਕੂਲਾਂ ਦੇ ਨਾਮ ਨਾਲੋਂ ਸ਼ਬਦ ਪਬਲਿਕ ਹਟਾਉਣ ਵਾਲੀ ਗੱਲ ਤਾਂ ਠੀਕ ਹੈ, ਪ੍ਰੰਤੂ ਲੋੜੋਂ ਵੱਧ ਟੇਕ ਨਿੱਜੀ ਅਤੇ ਦਾਨੀ ਸੰਸਥਾਵਾਂ ਵੱਲ ਰੱਖ ਕੇ ਸਿੱਖਿਆ ਨੂੰ ਮੁਨਾਫ਼ਾਖੋਰ, ਨਿੱਜੀ ਵਪਾਰ ਵੱਲ ਧੱਕਣ ਵੱਲ ਕਦਮ ਹੈ। ਉਸ ਤੋਂ ਵੀ ਅੱਗੇ ਉਹਨਾਂ ਨੂੰ ਫੀਸਾਂ/ਫੰਡ ਆਪਣੀ ਮਰਜ਼ੀ ਨਾਲ ਨਿਰਧਾਰਤ ਕਰਨ ਦੀ ਖੁੱਲ੍ਹ ਸਿੱਖਿਆ ਨੂੰ ਪੂਰਨ ਰੂਪ ਵਿੱਚ ਮੰਡੀ ਦੀ ਵਸਤੂ ਬਣਾਉਣ ਦਾ ਯਤਨ ਹੈ।

ਪੂਰੀ ਸਿੱਖਿਆ ਨੀਤੀ ਵਿੱਚ ਧਰਮ ਨਿਰਪੇਖਤਾ ਅਤੇ ਬਰਾਬਰ ਮੌਕਿਆਂ ਦੀ ਗੱਲ ਬਿਲਕੁਲ ਅਲੋਪ ਹੈ। ਇਸ ਦੀ ਥਾਂ ਸਾਰਾ ਜ਼ੋਰ ਦਾਨੀ ਸੱਜਣਾਂ, ਦਾਨੀ ਸੰਸਥਾਵਾਂ, ਵਲੰਟੀਅਰ, ਮੁਫਤ ਸੇਵਾਵਾਂ 'ਤੇ ਦਿੱਤਾ ਗਿਆ ਹੈ। ਵਿਗਿਆਨਕ ਦ੍ਰਿਸ਼ਟੀਕੋਣ

ਦੀ ਥਾਂ ਪ੍ਰਾਚੀਨ ਕਲਾਵਾਂ ਵਿਕਸਤ ਕਰਨ ਦੀ ਗੱਲ ਆਜ਼ਾਦ ਸੋਚਣੀ 'ਤੇ ਸਵਾਲੀਆ ਚਿੰਨ੍ਹ ਹੈ।



**- ਤਰਸੇਮ ਧੂਰੀ**

**(ਆਗੂ, ਜਮਹੂਰੀ ਅਧਿਕਾਰ ਸਭਾ ਪੰਜਾਬ)**

***

ਪਿਛਲੀਆਂ ਕੁੱਝ ਸਿੱਖਿਆ ਨੀਤੀਆਂ ਵਿੱਚੋਂ ਮੁੱਖ ਸਿੱਖਿਆ ਨੀਤੀ 1992 ਵਾਲੀ ਜੋ ਨਿੱਜੀਕਰਨ-ਉਦਾਰੀਕਰਨ ਦੀਆਂ ਨੀਤੀਆਂ ਦੇ ਅਮਲ ਵਿੱਚ ਲਿਆਉਣ ਦੌਰਾਨ ਪੇਸ਼ ਕੀਤੀ ਗਈ ਸੀ ਜਿਸ ਵਿੱਚ ਵਿੱਦਿਅਕ ਢਾਂਚੇ ਦਾ ਨਿੱਜੀਕਰਨ-ਵਪਾਰੀਕਰਨ ਕਰਨ ਦੀ ਨਿਉਂ ਰੱਖੀ ਗਈ ਸੀ, ਉਸ ਨੂੰ ਇੱਕ ਲੰਮਾ ਅਰਸਾ ਹੋ ਚੁੱਕਿਆ ਹੈ। ਵਿੱਦਿਅਕ ਢਾਂਚੇ ਦੇ ਇੱਕ ਵੱਡੇ ਹਿੱਸੇ ਦਾ ਭੋਗ ਪੈ ਚੁੱਕਿਆ ਹੈ। ਇਸ ਸਿੱਖਿਆ ਨੀਤੀ ਵਿੱਚ ਵੀ ਅਤੀਤ ਦੀ ਇਸ ਲਗਾਤਾਰਤਾ ਨੂੰ ਬਰਕਰਾਰ ਰੱਖਦੇ ਹੋਏ ਨਿੱਜੀਕਰਨ-ਵਪਾਰੀਕਰਨ ਨੂੰ ਅੰਜ਼ਾਮ ਤੱਕ ਪਹੁੰਚਾਉਣ ਅਤੇ ਆਖਰੀ ਸੱਟ ਮਾਰਨ ਦੀ ਪੂਰੀ ਯੋਜਨਾ ਉਲੀਕੀ ਗਈ ਹੈ। ਨਵੀਂ ਸਿੱਖਿਆ ਨੀਤੀ ਦੇ ਖਰੜੇ ਵਿੱਚ ਆਉਣ ਵਾਲੀਆਂ ਪੀੜ੍ਹੀਆਂ ਦੇ ਮਨਾਂ ਵਿੱਚ ਫਾਸ਼ੀਵਾਦੀ ਵਿਚਾਰਧਾਰਾ ਭਰਨ ਲਈ ਹਰ ਮੁਮਕਿਨ ਸਿਫਾਰਸ਼ਾਂ ਹਨ। ਭਾਰਤ ਦੀ ਫਿਰਕੂ ਫਾਸ਼ੀਵਾਦੀ ਜਥੇਬੰਦੀ ਆਰ.ਐੱਸ.ਐੱਸ. ਨੂੰ ਪੂਰੇ ਵਿੱਦਿਅਕ ਢਾਂਚੇ ਉੱਤੇ ਕਬਜ਼ਾ ਕਰਨ ਲਈ ਵਿੱਦਿਅਕ ਢਾਂਚੇ ਦੇ ਹੁਣ ਤੱਕ ਰਹੇ ਸਰੂਪ ਨੂੰ ਬਦਲ ਕੇ ਵਿੱਦਿਅਕ ਢਾਂਚੇ ਦਾ ਭਗਵਾਂਕਰਨ ਕਰਨ ਦੇ ਯਤਨ ਇਸ ਖਰੜੇ ਵਿੱਚ ਨਜ਼ਰ ਆਉਂਦੇ ਹਨ।

ਰਾਜ ਕਰਨ ਵਾਲੀ ਜਮਾਤ ਨੂੰ ਤਰਕ ਕਰਨ ਵਾਲੇ, ਸੋਚਣ-ਸਮਝਣ ਵਾਲੇ ਮਨੁੱਖ ਨਹੀਂ ਚਾਹੀਦੇ, ਸਗੋਂ ਉਨ੍ਹਾਂ ਨੂੰ ਸਸਤੇ ਮਜ਼ਦੂਰ ਚਾਹੀਦੇ ਹਨ। ਇਸ ਲਈ ਸਕੂਲੀ ਸਿੱਖਿਆ ਜ਼ਰੀਏ ਮਜ਼ਦੂਰਾਂ ਨੂੰ ਕੁੱਝ ਭਾਸ਼ਾਵਾਂ ਦੀ ਬੁਨਿਆਦੀ ਸਮਝ ਅਤੇ ਸੰਖਿਆ ਗਿਆਨ ਦੇਣ ਤੋਂ ਇਲਾਵਾ ਸਰਕਾਰ ਕੁੱਝ ਵੀ ਸਿਖਾਉਣਾ ਨਹੀਂ ਚਾਹੁੰਦੀ। ਤਾਰਕਿਕ ਚਿੰਤਨ, ਰਚਨਾਤਮਕਤਾ ਪੈਦਾ ਕਰਨ ਲਈ ਕੁੱਝ ਸੁਝਾਅ ਵੀ ਦਿੱਤੇ ਗਏ ਹਨ ਜਿਵੇਂ ਸਿਲੇਬਸ ਬਹੁਤ ਜ਼ਿਆਦਾ ਹੈ, ਇਸ ਨੂੰ ਘਟਾਉਣਾ ਜ਼ਰੂਰੀ ਹੈ। ਵਿਸ਼ਾ-ਵਸਤੂ ਨੂੰ ਨਵੀਂ ਦਿਸ਼ਾ ਦੇਣ ਲਈ ਬਦਲਣਾ ਜ਼ਰੂਰੀ ਹੈ। ਇਸ ਲਈ ਐੱਨ.ਸੀ.ਈ.ਆਰ.ਟੀ. ਦੇ ਸਿਲੇਬਸ ਵਿੱਚ ਸੋਧਾਂ ਕਰਨੀਆਂ ਜ਼ਰੂਰੀ ਹਨ। ਲਾਜ਼ਮੀ ਹੀ ਉਹ ਸਿਲੇਬਸ ਘਟਾਇਆ ਜਾਵੇਗਾ, ਜੋ ਵਿਦਿਆਰਥੀਆਂ ਨੂੰ ਥੋੜ੍ਹਾ-ਬਹੁਤ ਸੋਚਣ ਲਾਉਂਦਾ ਹੈ। ਇਸ ਤੋਂ ਇਲਾਵਾ ਜੋ ਵਿਸ਼ਾ-ਵਸਤੂ ਬਦਲਿਆ ਜਾਵੇਗਾ, ਉਸ ਵਿੱਚ ਲਾਜ਼ਮੀ ਹੀ ਸਿਲੇਬਸ ਦਾ ਭਗਵਾਂਕਰਨ ਕੀਤਾ ਜਾਵੇਗਾ।

ਸਿੱਖਿਆ ਨੀਤੀ ਘਾੜਿਆਂ ਨੂੰ ਕਾਲਜਾਂ/ਯੂਨੀਵਰਸਿਟੀਆਂ ਦੀਆਂ ਵਧ ਰਹੀਆਂ ਫੀਸਾਂ ਅਤੇ ਵੱਖ-ਵੱਖ ਕੋਰਸਾਂ ਦੀਆਂ ਲਗਾਤਾਰ ਘਟ ਰਹੀਆਂ ਸੀਟਾਂ, ਜਿਸ ਕਾਰਨ ਬਹੁਤ ਸਾਰੇ ਵਿਦਿਆਰਥੀ ਦਾਖਲੇ ਤੋਂ ਵਾਂਝੇ ਰਹਿ ਜਾਂਦੇ ਹਨ, ਅਧਿਆਪਕਾਂ ਦੀਆਂ ਅਸਾਮੀਆਂ ਵੱਡੀ ਗਿਣਤੀ ਵਿੱਚ ਖਾਲੀ ਹੋਣਾ ਆਦਿ ਕੋਈ ਚੁਣੌਤੀ ਨਜ਼ਰ ਨਹੀਂ ਆ ਰਿਹਾ। ਸਿੱਖਿਆ ਨੀਤੀ ਘਾੜਿਆਂ ਨੇ ਇਸ ਦਾ ਜ਼ਿਕਰ ਕਰਨਾ ਤੱਕ ਵੀ ਮੁਨਾਸਿਬ ਨਹੀਂ ਸਮਝਿਆ।

ਕੌਮੀ ਸਿੱਖਿਆ ਨੀਤੀ ਦੇ ਖਰੜੇ ਵਿੱਚ "ਲਿਬਰਲ ਐਜੂਕੇਸ਼ਨ" ਨਾਮ ਦਾ ਨਵਾਂ "ਸਿਧਾਂਤ" ਦਿੱਤਾ ਹੈ। ਕੌਮੀ ਸਿੱਖਿਆ ਨੀਤੀ ਦੇ ਘਾੜਿਆਂ ਨੇ ਕਿਹਾ ਹੈ ਕਿ ਵਿਦਿਆਰਥੀ ਸਿਰਫ਼ ਆਪਣੀ ਮੁਹਾਰਤ ਵਾਲੇ ਵਿਸ਼ੇ ਬਾਰੇ ਹੀ ਜਾਣੂ ਹੁੰਦੇ ਹਨ ਤੇ ਦੂਜੇ ਵਿਸ਼ਿਆਂ ਬਾਰੇ ਠੋਸ ਜਾਣਕਾਰੀ ਨਹੀਂ ਹੁੰਦੀ ਭਾਵ ਵਿਸ਼ਿਆਂ ਵਿਚਕਾਰ ਖੱਪਾ ਹੈ। ਇਸ ਨੂੰ ਹੱਲ ਕਰਨ ਲਈ ਉਨ੍ਹਾਂ ਨੇ ਲਿਬਰਲ ਐਜੂਕੇਸ਼ਨ ਨਾਮ ਦਾ ਕੋਰਸ ਸ਼ੁਰੂ ਕਰਨ ਦੀ ਸਿਫਾਰਿਸ਼ ਕੀਤੀ ਹੈ। ਇਸ ਬਾਰੇ ਗੱਲ ਕਰਦਿਆਂ ਕਿਹਾ ਗਿਆ ਹੈ ਕਿ ਇਤਿਹਾਸ ਦੀਆਂ ਕਿਤਾਬਾਂ ਵਿੱਚ ਜ਼ਿਕਰ ਆਉਂਦਾ ਹੈ ਕਿ ਪੁਰਾਤਨ ਭਾਰਤ ਵਿੱਚ ਲੋਕਾਂ ਕੋਲ 64 ਕਲਾਵਾਂ (ਭਾਵ 64 ਤਰ੍ਹਾਂ ਦੀਆਂ ਮੁਹਾਰਤਾਂ) ਹੁੰਦੀਆਂ ਸਨ। ਇੱਥੋਂ ਤੱਕ ਕਿ ਪੁਰਾਤਨ ਭਾਰਤ ਵਿੱਚ 512 ਕਲਾ ਸੰਪੰਨ ਲੋਕਾਂ ਦੀ ਵੀ ਗੱਲ ਆਉਂਦੀ ਹੈ। ਉਸੇ ਤਰ੍ਹਾਂ ਮੌਜੂਦਾ ਸਮੇਂ ਵਿੱਚ ਵਿਦਿਆਰਥੀਆਂ ਨੂੰ ਵੱਖ-ਵੱਖ ਵਿਸ਼ਿਆਂ ਵਿੱਚ ਮੁਹਾਰਤ ਹੋਣੀ ਚਾਹੀਦੀ ਹੈ। ਇਸ ਲਈ ਉਹ ਬੈਚਲਰ ਆਫ ਲਿਬਰਲ ਆਰਟਸ ਨਾਮ ਦੀ ਡਿਗਰੀ ਸ਼ੁਰੂ ਕਰਨ ਜਾ ਰਹੇ ਹਨ।

ਹੁਣ ਪਹਿਲੀ ਗੱਲ ਇਹ ਹੈ ਕਿ ਵਿਸ਼ਿਆਂ ਵਿਚਕਾਰ ਖੱਪਾ ਹੈ ਭਾਵ ਵਿਦਿਆਰਥੀ ਇੱਕ ਤੋਂ ਵੱਧ ਵਿਸ਼ੇ ਬਾਰੇ ਜਾਣੂੰ ਨਹੀਂ ਹੁੰਦੇ। ਇਸ ਦਾ ਕਾਰਨ ਵਿੱਦਿਅਕ ਢਾਂਚੇ ਅਤੇ ਸਮਾਜ ਦੀਆਂ ਦਿੱਕਤਾਂ ਹਨ ਜਿਸ ਕਾਰਨ ਵਿਦਿਆਰਥੀ ਘੋਟਾ ਲਾਉਣ ਲਈ ਮਜ਼ਬੂਰ ਹੁੰਦੇ ਹਨ ਅਤੇ ਉਨ੍ਹਾਂ ਨੂੰ ਵੱਖ-ਵੱਖ ਵਿਸ਼ਿਆਂ ਬਾਰੇ ਠੋਸ ਜਾਣਕਾਰੀ ਨਹੀਂ ਹੁੰਦੀ। ਹੁਣ ਇੱਕ ਨਵਾਂ ਕੋਰਸ ਸ਼ੁਰੂ ਕਰ ਦੇਣ ਨਾਲ ਇਹ ਦਿੱਕਤ ਕਿਸ ਤਰ੍ਹਾਂ ਹੱਲ ਹੋ ਸਕੇਗੀ ? ਵਿਦਿਆਰਥੀ ਇਸ ਕੋਰਸ ਦੇ ਸਿਲੇਬਸ ਨੂੰ ਵੀ ਰੱਟਾ ਲਾਉਣ ਲੱਗ ਜਾਣਗੇ।

ਇਸ ਕੋਰਸ ਦੇ ਸ਼ੁਰੂ ਕਰਨ ਦਾ ਕਾਰਨ ਹੋਰ ਹੈ, ਜੋ ਇਸਦੇ ਸਿਲੇਬਸ ਦੇ ਉਸ ਹਿੱਸੇ ਨੂੰ ਘੋਖਣ 'ਤੇ ਪਤਾ ਲੱਗਦਾ ਹੈ ਜੋ ਸਭ ਲਈ ਸਾਂਝਾ ਹੋਵੇਗਾ ਜਿਸ ਵਿੱਚ ਸਮਾਲੋਚਨਾਤਮਕ ਚਿੰਤਨ, ਸੰਵਾਦ, ਮੁਹਾਰਤ, ਸੁੰਦਰਤਾ ਬੋਧ ਦੇ ਨਾਲ-ਨਾਲ ਭਾਰਤ ਦੀ ਸਮਝ - ਸਾਡਾ ਨਜ਼ਰੀਆ ਅਤੇ ਚੁਣੌਤੀਆਂ, ਸੰਵਿਧਾਨਕ ਕਦਰਾਂ ਤੇ ਇਹਨਾਂ ਦਾ ਅਮਲ, ਸਮਾਜਿਕ ਜ਼ਿੰਮੇਵਾਰੀ ਅਤੇ

***....ਬਾਕੀ ਸਫਾ 15 'ਤੇ***

# ਤਰਕਸ਼ੀਲਤਾ ਦਾ ਵਿਕਾਸ : ਪਰਵਰਿਸ਼ ਦੀ ਭੂਮਿਕਾ



**ਡਾ. ਸ਼ਿਆਮ ਸੁੰਦਰ ਦੀਪਤੀ**

ਪਰਵਰਿਸ਼ - ਚਾਹੇ ਮਾਂ-ਪਿਓ ਕਰਨ, ਚਾਹੇ ਅਧਿਆਪਕ ਜਾਂ ਇਨ੍ਹਾਂ ਦੀ ਗੈਰ-ਹਾਜ਼ਰੀ ਵਿੱਚ ਕੋਈ ਰਿਸ਼ਤੇਦਾਰ, ਕੋਈ ਸਮਾਜਿਕ ਜਾਂ ਸਰਕਾਰੀ-ਗੈਰ ਸਰਕਾਰੀ ਸਵੈ-ਸੇਵੀ ਸੰਸਥਾ, ਪਰ ਪਰਵਰਿਸ਼ ਵਿੱਚ ਕਰਨਾ ਕੀ ਹੁੰਦਾ ਹੈ - ਇਹ ਜਾਨਣਾ ਇੱਕ ਪਹਿਲੀ ਅਹਿਮ ਲੋੜ ਹੈ। ਪਰਵਰਿਸ਼, ਜੋ ਅਸੀਂ ਅਕਸਰ ਦੇਖਦੇ, ਕਰਦੇ ਅਤੇ ਆਪਣੇ ਸਮੇਂ ਦੌਰਾਨ, ਉਸ ਪੜਾਅ ਵਿੱਚੋਂ ਲੰਘੇ ਵੀ ਹਾਂ, ਸਭਿਆਚਾਰਕ ਰੀਤਾਂ-ਰਿਵਾਜਾਂ ਵਜੋਂ, ਪੀੜ੍ਹੀ-ਦਰ-ਪੀੜ੍ਹੀ ਗ੍ਰਹਿਣ ਹੁੰਦੀ ਆਈ ਵੱਧ ਜਾਪਦੀ ਹੈ। ਇਸ ਦੇ ਵਿਗਿਆਨਕ ਪੱਖ ਜਾਨਣ ਦੀ ਜਰੂਰਤ ਬਹੁਤ ਘੱਟ ਮਾਂ-ਪਿਓ ਮਹਿਸੂਸ ਕਰਦੇ ਹਨ, ਭਾਵੇਂ ਕਿ ਇਸ ਦਿਸ਼ਾ ਵਿੱਚ ਕਈ ਸੰਜੀਦਾ ਕਾਰਜ ਹੋਏ ਹਨ ਤੇ ਜਿੱਥੇ ਕਿਤੇ ਉਨ੍ਹਾਂ ਨੂੰ ਅਪਣਾਇਆ ਗਿਆ ਹੈ, ਚੰਗੇ ਨਤੀਜੇ ਦੇਖਣ ਨੂੰ ਮਿਲੇ ਹਨ।

ਪਰਵਰਿਸ਼ ਤੋਂ ਮਤਲਬ, ਆਪਣੇ ਨਿੱਜੀ ਤਜ਼ਰਬੇ ਰਾਹੀਂ ਸਿੱਖਣਾ ਹੋਵੇ ਤਾਂ ਜਵਾਬ ਹੋਵੇਗਾ, ਬੱਚਿਆਂ ਦੀ ਸਾਂਭ-ਸੰਭਾਲ। ਉਸ ਦੀ ਖੁਰਾਕ ਅਤੇ ਸਰੀਰਕ ਸੁਰੱਖਿਆ ਲਈ ਕੀਤੇ ਜਾਣ ਵਾਲੇ ਉਪਰਾਲੇ ਕਿ ਉਸ ਨੂੰ ਕੋਈ ਸੱਟ-ਫੇਟ ਨਾ ਲੱਗੇ ਤੇ ਕਿਤੇ ਬਿਮਾਰ-ਬੁਖਾਰ ਹੋ ਜਾਵੇ ਤਾਂ ਉਸ ਦਾ ਇਲਾਜ। ਜਦੋਂ ਕਿ ਜਦ ਅਸੀਂ ਮਨੁੱਖੀ ਵਿਕਾਸ ਦੇ ਵੱਖ-ਵੱਖ ਪਹਿਲੂਆਂ ਦੀ ਗੱਲ ਕਰਦੇ ਹਾਂ ਤਾਂ ਗੱਲ ਹੁੰਦੀ ਹੈ, ਸਰੀਰਕ, ਮਾਨਸਿਕ, ਸਮਾਜਿਕ ਅਤੇ ਬੌਧਿਕ ਵਿਕਾਸ ਦੀ। ਜਿਸ ਤਰ੍ਹਾਂ ਸਰੀਰਕ ਵਿਕਾਸ ਦੀਆਂ ਕੁੱਝ ਲੋੜਾਂ ਹਨ, ਉਸੇ ਤਰ੍ਹਾਂ ਹੀ ਬਾਕੀ ਸਾਰੇ ਪੱਖਾਂ ਦੀਆਂ ਵੀ ਕੁੱਝ ਲੋੜਾਂ ਹਨ ਜਿਨ੍ਹਾਂ ਤੋਂ ਅਸੀਂ ਅਣਜਾਣ ਹਾਂ ਅਤੇ ਬੇਧਿਆਨੇ। ਸਹੀ ਢੰਗ ਅਤੇ ਮਿਕਦਾਰ ਅਤੇ ਵੱਖ-ਵੱਖ ਲੋੜਾਂ ਬਾਰੇ ਸਾਨੂੰ ਨਹੀਂ ਪਤਾ, ਜੋ ਕਿ ਸਹੀ ਵਿਕਾਸ ਅਤੇ ਮਨੁੱਖੀ ਸਿਹਤ ਲਈ ਲਾਹੇਵੰਦ ਹੋਣ। ਵੈਸੇ ਤਾਂ ਇਹ ਲੋੜਾਂ ਜ਼ਿੰਦਗੀ ਦੇ ਹਰ ਪੜਾਅ ਬਚਪਨ, ਕਿਸ਼ੋਰ ਅਵਸਥਾ, ਜਵਾਨੀ, ਬੁਢਾਪੇ ਵੇਲੇ ਲੋੜੀਂਦੀਆਂ ਹੁੰਦੀਆਂ ਹਨ, ਪਰ ਜ਼ਿੰਦਗੀ ਦੇ ਪਹਿਲੇ ਦੋ ਪੜਾਵਾਂ, ਬਚਪਨ ਅਤੇ ਕਿਸ਼ੋਰ ਅਵਸਥਾ ਦੌਰਾਨ (ਜਨਮ ਤੋਂ 19 ਸਾਲ ਤੱਕ) ਇਹਨਾਂ ਦੀ ਅਹਿਮੀਅਤ ਅਤੇ ਜਰੂਰਤ ਵੱਧ ਹੁੰਦੀ ਹੈ, ਜਦੋਂ ਹਰ ਤਰ੍ਹਾਂ ਦੀਆਂ ਲੋੜਾਂ ਬੁਨਿਆਦ ਦਾ ਕਾਰਜ ਕਰਦੀਆਂ ਹਨ ਅਤੇ ਇਸ ਤੋਂ ਬਾਅਦ ਵਿਅਕਤੀ ਖੁਦ-ਮੁਖਤਿਆਰ ਹੋ ਜਾਂਦਾ ਹੈ। ਨਾਲੇ ਨੀਂਹ ਪੈਣ ਵੇਲੇ, ਇਹ ਲੋੜਾਂ ਜ਼ਿੰਦਗੀ ਦੀ ਜੀਵਨ-ਜਾਂਚ ਵਿੱਚ ਰਲ ਜਾਂਦੀਆਂ ਹਨ ਤੇ ਸਾਰੀ ਜ਼ਿੰਦਗੀ ਰਾਹ-ਦਸੇਰੇ ਦਾ ਕੰਮ ਕਰਦੀਆਂ ਹਨ।

ਜੇਕਰ ਮਾਨਸਿਕ ਲੋੜਾਂ ਦੀ ਗੱਲ ਕਰੀਏ ਤਾਂ ਉਹ ਅਚੇਤ ਮਾਂ-ਪਿਓ, ਭਾਈ-ਭੈਣ ਤੋਂ ਆਪਸੀ ਪਿਆਰ, ਨੇੜਤਾ, ਇੱਕ-ਦੂਸਰੇ ਦੀ ਮੱਦਦ ਅਤੇ ਵਿਸ਼ਵਾਸ ਦੇ ਨਾਲ-ਨਾਲ, ਆਪਸੀ ਅਦਬ-ਅਦਾਬ, ਇੱਜ਼ਤ ਆਦਿ ਵਿੱਚ ਦੇਖੀਆਂ ਜਾ ਸਕਦੀਆਂ ਹਨ। ਪਰ ਇਸ ਦੇ ਬਾਵਜੂਦ ਝਿੜਕਣ, ਗੁੱਸੇ ਹੋਣ, ਤਾਅਨੇ ਕਸਣ, ਖਿਝਣ, ਗਾਲ੍ਹਾਂ ਆਦਿ ਨਾਲ ਪਿਆਰ-ਮੋਹ ਦੇ ਸੰਤੁਲਨ ਨੂੰ ਵਿਗਾੜਣ ਬਾਰੇ ਲੋਕਾਂ ਨੂੰ ਪਤਾ ਨਹੀਂ ਹੈ ਤੇ ਇਸ ਤਰ੍ਹਾਂ ਫਾਇਦੇ ਤੋਂ ਵੱਧ ਨੁਕਸਾਨ ਹੋ ਜਾਂਦਾ ਹੈ।

ਪਰ ਮਨੁੱਖੀ ਵਿਕਾਸ ਵਿੱਚ ਇੱਕ ਮਹੱਤਵਪੂਰਨ ਪਹਿਲੂ ਹੈ - ਬੌਧਿਕ ਵਿਕਾਸ। ਜਿਸ ਬਾਰੇ ਸਾਡਾ ਗਿਆਨ ਅਤੇ ਵਿਵਹਾਰ ਨਾ ਦੇ ਬਰਾਬਰ ਹੈ। ਬੌਧਿਕਤਾ ਹੈ ਕੀ? ਪਹਿਲਾਂ ਇਸ ਬਾਰੇ ਸਪੱਸ਼ਟ ਹੋਣਾ ਚਾਹੀਦਾ ਹੈ। ਇਸ ਪੱਖ ਨੂੰ ਅਸੀਂ ਕਈ ਤਰ੍ਹਾਂ ਨਾਲ ਸਮਝ-ਸਮਝਾ ਸਕਦੇ ਹਾਂ। ਹਰ ਇੱਕ ਕੋਲ ਆਪਣਾ ਤਜ਼ਰਬਾ ਅਤੇ ਵਿਆਖਿਆ ਹੋ ਸਕਦੀ ਹੈ। ਪਰ ਸਾਧਾਰਣ ਸ਼ਬਦਾਂ ਵਿੱਚ ਕਹੀਏ ਤਾਂ ਉਹ ਹੈ, ਰੋਜ਼ਮਰ੍ਹਾ ਦੀ ਜ਼ਿੰਦਗੀ ਵਿੱਚ ਕੁੱਝ ਨਾ ਕੁੱਝ ਕੰਮ ਕਰਨ ਲਈ ਤੁਸੀਂ ਫੈਸਲਾ ਲੈਂਦੇ ਹੋ ਤਾਂ ਇਸ ਤੋਂ ਬੰਦੇ ਦੀ ਬੌਧਿਕਤਾ ਦਾ ਪਤਾ ਚਲਦਾ ਹੈ। ਇਸ ਨੂੰ ਵੈਸੇ ਤਾਂ ਹਰ ਵਿਅਕਤੀ ਹੀ 'ਠੀਕ ਫੈਸਲੇ' ਹੀ ਕਹੇਗਾ, ਕਿਉਂ ਜੋ ਉਸ ਨੇ ਆਪਣੀ ਸਿਆਣਪ ਨਾਲ ਲਿਆ ਹੁੰਦਾ ਹੈ ਤੇ ਕੋਈ ਵੀ ਆਪਣੀ ਸਿਆਣਪ 'ਤੇ ਸਵਾਲ ਨਹੀਂ ਖੜ੍ਹਾ ਹੋਣ ਦਿੰਦਾ। ਜੇਕਰ ਹੋਰ ਸਪੱਸ਼ਟ ਕਰੀਏ ਤਾਂ ਕਹਾਂਗੇ, ਉਹ ਫੈਸਲਾ ਤਰਕ 'ਤੇ ਆਧਾਰਿਤ ਹੈ। ਹੁਣ ਤਰਕ ਕੀ ਹੈ, ਦੀ ਗੱਲ ਹੈ ਤਾਂ ਸਾਧਾਰਣ ਸ਼ਬਦਾਂ ਵਿੱਚ ਸਮਝੀਏ ਕਿ ਜੋ ਤੱਥਾਂ-ਪਰਖ ਆਦਿ 'ਤੇ ਆਧਾਰਿਤ ਹੋਵੇ ਤੇ ਕਿਸੇ ਦੇ ਸਵਾਲ ਪੁੱਛਣ 'ਤੇ ਤੁਸੀਂ ਉਸ ਨੂੰ ਆਪਣੀ ਰਾਏ ਨਾਲ ਸਮਝਾ ਸਕੋ ਤੇ ਸੰਤੁਸ਼ਟ ਕਰ ਸਕੋ।

ਫੈਸਲਾ ਕਿਸੇ ਵੀ ਤਰ੍ਹਾਂ ਦਾ ਹੋਵੇ, ਕੱਪੜਾ ਖਰੀਦਣ ਤੋਂ ਲੈ ਕੇ ਪੜ੍ਹਨ ਲਈ ਸਕੂਲ ਦੀ ਚੋਣ ਦਾ ਫੈਸਲਾ, ਬਿਮਾਰ ਹੋਣ 'ਤੇ ਪਿੰਡ ਦੇ ਨੀਮ-ਹਕੀਮ ਤੋਂ ਲੈ ਕੇ ਕਿਸੇ ਸਰਕਾਰੀ ਕਾਲਜ ਦੇ ਡਾਕਟਰ ਨੂੰ ਦਿਖਾਉਣ ਦਾ ਫੈਸਲਾ ਅਤੇ ਕਿਸੇ ਵੀ ਤਰ੍ਹਾਂ ਦੇ ਵਪਾਰ ਨੂੰ ਸ਼ੁਰੂ ਕਰਨ ਦਾ ਫੈਸਲਾ। ਤੁਹਾਡੇ ਕੋਲ ਵਾਜਬ, ਸੰਤੋਸ਼ਜਨਕ ਜਵਾਬ ਹੋਵੇ। ਇਸ ਤਰ੍ਹਾਂ ਤਰਕ 'ਤੇ ਆਧਾਰਿਤ, ਤੱਥਾਂ-ਦਲੀਲਾਂ 'ਤੇ ਆਧਾਰਿਤ ਲਿਆ ਗਿਆ

ਫੈਸਲਾ ਨਿਸ਼ਚਿਤ ਹੀ ਵਧੀਆ ਨਤੀਜੇ ਦੇਵੇਗਾ। ਦੂਸਰੇ ਪਾਸੇ ਅਕਸਰ ਜੋ ਹੁੰਦਾ ਹੈ, 'ਉਹ ਕਹਿ ਰਿਹਾ ਸੀ, ਉਸ ਨੇ ਅਜਮਾਇਆ ਹੈ' ਵਰਗੇ ਜਵਾਬਾਂ ਦੀ ਗੱਲ ਕਰਦੇ ਹਾਂ ਤਾਂ ਇਨ੍ਹਾਂ ਵਿੱਚ 'ਤਰਕ' ਗਾਇਬ ਹੈ। ਇਹ ਲਾਈਲੱਗਤਾ ਹੈ, ਕਿਸੇ ਦੇ ਪਿੱਛੇ ਲੱਗਣਾ ਹੈ, ਬਿਨ੍ਹਾਂ ਸੋਚੇ-ਵਿਚਾਰੇ ਵਿਸ਼ਵਾਸ ਕਰਨਾ ਹੈ, ਜਿਸ ਨੂੰ ਆਪਾਂ ਅੰਧ-ਵਿਸ਼ਵਾਸ ਕਹਿ ਸਕਦੇ ਹਾਂ।

ਜਦੋਂ ਅਸੀਂ ਕਹਿੰਦੇ ਹਾਂ ਤਰਕ ਕਰਨਾ ਮਨੁੱਖ ਦਾ ਕੁਦਰਤੀ ਸਰੀਰਕ ਗੁਣ ਹੈ, ਜੋ ਕਿ ਮਨੁੱਖੀ ਸਰੀਰ ਦੇ ਅੰਗ ਦਿਮਾਗ ਵਿੱਚ ਮੌਜੂਦ ਹੁੰਦਾ ਹੈ। ਹੁਣ ਸਵਾਲ ਹੈ ਪਰਵਰਿਸ਼ ਰਾਹੀਂ ਉਸ ਅੰਗ ਨੂੰ ਸਹੀ ਤਰੀਕੇ ਨਾਲ, ਸੁਚਾਰੂ ਢੰਗ ਨਾਲ ਕ੍ਰਿਆਸ਼ੀਲ ਕਰਨ ਦਾ। ਜਿਵੇਂ ਅਸੀਂ ਸਰੀਰ ਲਈ ਖੁਰਾਕ ਅਤੇ ਸੁਰੱਖਿਆ ਸਾਧਨਾਂ ਦਾ ਸਮਾਨ ਮੁਹੱਈਆ ਕਰਦੇ ਹਾਂ, ਉਸੇ ਤਰ੍ਹਾਂ ਬੌਧਿਕ ਵਿਕਾਸ ਅਤੇ ਤਰਕ ਦੀ ਵਰਤੋਂ ਕਰਨ ਦੇ ਤਰੀਕੇ ਸਿਖਾਉਣੇ ਹੁੰਦੇ ਹਨ। ਮਨੁੱਖ ਆਪਣੀ ਜ਼ਿੰਦਗੀ ਵਿੱਚ ਔਕੜਾਂ-ਮੁਸ਼ਕਿਲਾਂ ਦਾ ਸਾਹਮਣਾ, ਜਾਨਵਰਾਂ ਦੇ ਮੁਕਾਬਲੇ ਕੁੱਝ ਵੱਖਰੇ ਢੰਗ ਨਾਲ ਕਰਦਾ ਹੈ। ਉਹ ਸਮੱਸਿਆ ਤੋਂ ਭੱਜਦਾ ਨਹੀਂ, ਉਹ ਸਮੱਸਿਆ ਨੂੰ ਸੁਲਝਾਉਂਦਾ ਹੈ। ਇਹ ਸਮੱਸਿਆ ਸੁਲਝਾਉਣ ਦਾ ਢੰਗ ਸਿਖਾਉਣਾ ਪਰਵਰਿਸ਼ ਦਾ ਹਿੱਸਾ ਹੋਣਾ ਚਾਹੀਦਾ ਹੈ।

ਸਾਰੇ ਹੀ ਮਾਂ-ਪਿਓ ਸਿਖਾਉਂਦੇ ਹਨ ਕਿ ਔਕੜਾਂ ਆਉਣ 'ਤੇ ਕੀ ਕਰੀਏ। ਬਹੁ-ਗਿਣਤੀ ਦਾ ਰਵੱਈਆ ਹੈ - ਧੀਰਜ ਰੱਖੋ, ਰੱਬ 'ਤੇ ਭਰੋਸਾ ਕਰੋ, ਉਸ ਦੇ ਘਰ ਦੇਰ ਹੈ, ਹਨੇਰ ਨਹੀਂ। ਕਿਸਮਤ ਦਾ ਚੱਕਰ ਹੈ, ਇਹ ਬਦਲਦੇ ਦੇਰ ਨਹੀਂ ਲਗਦੀ। ਇਹ ਜੋ ਤਰੀਕਾ ਹੈ, ਤਰਕਹੀਣ ਹੈ, ਬੇਤੁੱਕਾ ਹੈ। ਦੂਸਰੇ ਪਾਸੇ ਜੋ ਤਰੀਕਾ ਹੈ, ਉਹ ਹੈ ਬੱਚੇ ਨੂੰ ਸਮੱਸਿਆ ਦੇ ਕਾਰਣ ਦੱਸਣਾ ਤੇ ਉਸ ਕਾਰਣ ਨੂੰ ਹੱਲ ਕਰਨ ਦਾ ਰਾਹ ਦੱਸਣਾ ਤਾਂ ਜੋ ਸਮੱਸਿਆ ਸਹੀ ਢੰਗ ਨਾਲ ਸੁਲਝ ਸਕੇ ਤੇ ਨਾਲ ਹੀ ਇਹ ਸੁਨੇਹਾ ਮਿਲੇ ਕਿ ਅਜਿਹੀ ਸਮੱਸਿਆ ਭਵਿੱਖ ਵਿੱਚ ਨਾ ਆਵੇ, ਇਸ ਦੇ ਲਈ ਕੀ ਅਹਿਤਿਆਤ ਵਰਤਣੇ ਹਨ।

**ਬੱਚੇ ਦਾ ਬੌਧਿਕ ਵਿਕਾਸ ਅਤੇ ਪਰਵਰਿਸ਼ ਦਾ ਰੂਪ :**

ਆਪਾਂ ਸਰੀਰਕ ਵਿਕਾਸ ਦੇ ਪੜਾਅ ਜਾਣਦੇ ਹਾਂ ਤੇ ਉਸ ਦੀਆਂ ਲੋੜਾਂ ਵੀ। ਜਿਵੇਂ ਬੱਚਾ ਪੈਦਾ ਹੁੰਦਾ ਹੈ, ਮਾਂ ਦਾ ਦੁੱਧ ਪੀਂਦਾ ਹੈ। ਜੇਕਰ ਕਿਸੇ ਹਾਦਸੇ ਦੀ ਸੂਰਤ ਵਿੱਚ ਉਹ ਨਾ ਮਿਲੇ ਤਾਂ ਮਾਂ ਦੇ ਦੁੱਧ ਦੀ ਬਣਤਰ ਨਾਲ ਮਿਲਦਾ ਕੋਈ ਹੋਰ ਦੁੱਧ ਪਿਲਾਉਂਦੇ ਹਾਂ। ਫਿਰ ਛੇ ਮਹੀਨੇ 'ਤੇ ਕੁੱਝ ਤਰਲ-ਨਰਮ ਚੀਜ਼ਾਂ ਜਿਵੇਂ ਦਲੀਆ, ਖੀਰ ਆਦਿ ਤੇ ਦੰਦਾਂ ਦੇ ਆ ਜਾਣ 'ਤੇ ਉਸ ਨੂੰ ਰੋਟੀ, ਚਾਵਲ, ਸਬਜ਼ੀ ਆਦਿ ਦਿੰਦੇ ਹਾਂ। ਇਸੇ ਤਰ੍ਹਾਂ ਹਰ ਪੜਾਅ 'ਤੇ ਮਾਨਸਿਕ, ਬੌਧਿਕ ਲੋੜਾਂ ਨੂੰ ਸਮਝਣਾ ਚਾਹੀਦਾ ਹੈ।

ਆਪਾਂ ਦੇਖਦੇ ਹਾਂ, ਬੱਚਾ ਜਦੋਂ ਬੋਲਣਾ ਸਿੱਖਦਾ ਹੈ ਤਾਂ ਕਹਿਣਾ ਸ਼ੁਰੂ ਕਰਦਾ ਹੈ - ਇਹ ਕੀ ਹੈ, ਉਹ ਕੀ ਹੈ ? ਉਹ ਆਪਣੇ ਆਲੇ-ਦੁਆਲੇ ਬਾਰੇ ਜਾਣਕਾਰੀ ਹਾਸਲ ਕਰਨ ਦਾ ਚਾਹਵਾਨ ਹੁੰਦਾ ਹੈ। ਉਹ ਜਿਗਿਆਸੂ ਹੈ। ਉਹ ਖ਼ੁਦ ਅੱਗੇ ਹੋ ਕੇ ਪੁੱਛ ਰਿਹਾ ਹੈ, ਇਹ ਉਸਦਾ ਉਚੇਚ ਹੈ। ਜੇਕਰ ਇਸ ਦੇ ਨਾਲ ਉਹ ਕੋਈ ਹੋਰ ਸਵਾਲ ਕਰੇ ਤਾਂ ਤੁਸੀਂ ਜੋ ਜਵਾਬ ਮਰਜ਼ੀ ਦੇ ਦੇਵੋ, ਉਹ ਮੰਨ ਲਵੇਗਾ। ਰਾਤ ਪੈਣ 'ਤੇ ਬਾਹਰ ਹਨੇਰ੍ਹਾ ਹੋ ਜਾਂਦਾ ਹੈ, ਉਹ ਪੁੱਛ ਸਕਦਾ ਹੈ, ਸੂਰਜ ਕਿੱਥੇ ਗਿਆ ? ਹਨੇਰ੍ਹਾ ਕਿਵੇਂ ਹੋ ਗਿਆ ? ਤੁਸੀਂ ਆਪਣੇ ਅੰਦਾਜ਼ ਵਿੱਚ ਕਹਿ ਦੇਵੋ ਕਿ ਬਾਹਰ ਦੀ ਲਾਈਟ ਬੰਦ ਹੋ ਗਈ, ਹੁਣ ਸਵੇਰੇ ਜਗੇਗੀ।

ਬੱਚੇ ਦਾ ਸੰਤੁਸ਼ਟ ਹੋਣਾ, ਤੁਹਾਨੂੰ ਤਸੱਲੀ ਦਿੰਦਾ ਹੈ, ਪਰ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਸੁਣ ਲੈਣਾ ਤੇ ਚੁੱਪ ਹੋ ਜਾਣਾ ਸਦਾ ਨਹੀਂ ਹੁੰਦਾ ਕਿਉਂ ਜੋ ਬੌਧਿਕ ਵਿਕਾਸ ਦੇ ਅਗਲੇ ਪੜਾਅ ਦੀਆਂ ਲੋੜਾਂ ਵੱਖਰੀਆਂ ਹਨ ਜੋ ਕਿ ਸਾਨੂੰ ਪਤਾ ਨਹੀਂ ਹਨ।

**ਵਿਕਾਸ ਦਾ ਅਗਲਾ ਪੜਾਅ** - ਕਿਸ਼ੋਰ ਅਵਸਥਾ ਤੋਂ ਸ਼ੁਰੂ ਹੁੰਦਾ ਹੈ, ਜਦੋਂ ਉਹ 'ਕੀ' ਦੇ ਨਾਲ-ਨਾਲ 'ਕਿਉਂ' ਵੀ ਜੋੜਦਾ ਹੈ। ਜੋ ਪਹਿਲਾਂ ਤੁਹਾਡੇ ਕਹਿਣ 'ਤੇ ਸਭ ਨੂੰ ਗੋਡੀ ਹੱਥ ਲਗਾਉਂਦਾ ਸੀ, ਹੁਣ ਕਹਿ ਸਕਦਾ ਹੈ ਕਿਉਂ ਲਾਵਾਂ ? ਜੋ ਪਹਿਲਾਂ ਤੁਹਾਡੀ ਘਰ ਦੀ ਮੌਜੂਦਗੀ ਵੇਲੇ ਤੁਹਾਡੇ ਕਹਿਣ 'ਤੇ ਬਾਹਰ ਕਿਸੇ ਨੂੰ ਕਹਿ ਆਉਂਦਾ ਸੀ ਕਿ ਪਾਪਾ ਘਰੇ ਨਹੀਂ, ਹੁਣ ਮਨ੍ਹਾਂ ਕਰ ਸਕਦਾ ਹੈ ਕਿ ਉਹ ਅਜਿਹਾ ਨਹੀਂ ਕਰੇਗਾ। ਇਹ ਬੱਚੇ ਦਾ ਸਹਿਜ ਵਿਕਾਸ ਹੈ। ਕਿਸੇ ਵੀ ਵਰਤਾਰੇ ਦਾ ਕਾਰਨ ਜਾਨਣਾ ਤੇ ਜੇਕਰ ਉਸ ਦਾ ਜਵਾਬ, ਉਸ ਨੂੰ ਜਚਦਾ ਨਹੀਂ ਜਾਂ ਸੰਤੁਸ਼ਟ ਨਹੀਂ ਕਰਦਾ ਤਾਂ ਮੰਨਣ ਤੋਂ ਇਨਕਾਰੀ ਹੋਣਾ, ਉਸ ਦਾ ਇਸ ਉਮਰ 'ਤੇ ਵਿਕਸਿਤ ਹੋ ਰਿਹਾ ਗੁਣ ਹੈ।

ਇਹ ਉਹ ਪੜਾਅ ਹੈ, ਜਦੋਂ ਬੱਚੇ ਨੂੰ ਤਰਕਸ਼ੀਲ ਬਣਾਉਣਾ ਹੁੰਦਾ ਹੈ। ਕਿਵੇਂ ਤੱਥਾਂ ਅਤੇ ਪਰਖ ਦਾ ਇਸਤੇਮਾਲ ਕਰਨਾ ਹੈ। ਕਿਵੇਂ ਦਲੀਲਾਂ ਨਾਲ ਗੱਲ ਰੱਖਣੀ ਅਤੇ ਮੰਨਣੀ ਹੈ। ਇਸ ਪੜਾਅ 'ਤੇ ਹੀ ਜ਼ਿੰਦਗੀ ਦੇ ਫੈਸਲੇ ਲੈਣ ਦੇ ਗੁਣ ਦੀ ਸਿਖਲਾਈ ਦੇਣੀ ਹੁੰਦੀ ਹੈ। ਇਹ ਕਾਰਨ ਜਾਨਣ ਦੀ ਪ੍ਰਵਿਰਤੀ ਇਸ ਤਰ੍ਹਾਂ ਵਰਤੋਂ ਵਿੱਚ ਲਿਆਉਣੀ ਹੁੰਦੀ ਹੈ ਕਿ ਬੱਚਾ ਖੋਜੀ ਬਣੇ।

ਇੰਗਲੈਂਡ ਦੇ ਪ੍ਰਧਾਨ ਮੰਤਰੀ ਜਿੰਮੀ ਕਾਰਟਰ ਨੇ ਜਦੋਂ ਆਹੁਦਾ ਸੰਭਾਲਿਆ ਤਾਂ ਬੱਚੇ ਕਿਸ਼ੋਰ ਅਵਸਥਾ ਵਿੱਚ ਪ੍ਰਵੇਸ਼ ਕਰਨ ਜਾ ਰਹੇ ਸੀ। ਆਪਣੇ ਰੁਝੇਵਿਆਂ ਕਾਰਨ ਉਹ ਬੱਚਿਆਂ

ਨੂੰ ਬਹੁਤ ਸਮਾਂ ਨਹੀਂ ਦੇ ਸਕੇ। ਇੱਕ ਦਿਨ ਆਪਣੀ ਪਤਨੀ ਨੂੰ ਪੁੱਛਿਆ, "ਹੋਰ ਬੱਚੇ ਕਿਸ ਤਰ੍ਹਾਂ ਹਨ?" ਉਸ ਦੀ ਪਤਨੀ ਦਾ ਜਵਾਬ ਸੀ, "ਠੀਕ ਹਨ, ਬੜੇ ਆਗਿਆਕਾਰੀ ਹਨ।" ਜਿੰਮੀ ਕਾਰਟਰ ਨੇ ਕਿਹਾ, "ਇਹ ਤਾਂ ਫਿਰ ਚਿੰਤਾ ਵਾਲੀ ਗੱਲ ਹੈ। ਇਸ ਉਮਰ ਤਾਂ ਬੱਚਿਆਂ ਨੂੰ ਬਹਿਸ ਕਰਨੀ ਚਾਹੀਦੀ ਹੈ, ਤਕਰਾਰ ਹੋਣਾ ਚਾਹੀਦਾ ਹੈ, ਮਤਭੇਦ ਹੋਣੇ ਚਾਹੀਦੇ ਹਨ। ਇਸ ਤਰ੍ਹਾਂ ਵਿਵਹਾਰ, ਜੋ ਤੂੰ ਦੱਸ ਰਹੀ ਹੈਂ, ਵਧੀਆ ਚਿੰਨ੍ਹ ਨਹੀਂ ਹੈ। ਇਸ ਬਾਰੇ ਕਿਸੇ ਮਨੋ-ਵਿਗਿਆਨੀ ਨਾਲ ਗੱਲ ਕਰਨੀ ਚਾਹੀਦੀ ਹੈ।" ਬਿਲਕੁਲ ਸਹੀ ਗੱਲ ਹੈ, ਸਾਨੂੰ ਆਗਿਆਕਾਰੀ ਦੀ ਥਾਂ ਬੱਚੇ ਨੂੰ ਖੋਜੀ ਬਣਾਉਣ ਲਈ ਤਰਜੀਹ ਦੇਣੀ ਚਾਹੀਦੀ ਹੈ। ਅਸੀਂ ਡਰ ਨਾਲ, ਸਜ਼ਾ ਨਾਲ ਬੱਚਿਆਂ ਨੂੰ ਕਹਿਣਾ ਮੰਨਣ ਲਗਾ ਸਕਦੇ ਹਾਂ, ਭਾਵੇਂ ਉਹ ਮਨ ਵਿੱਚ ਖਿੱਝ ਰਹੇ ਹੋਣ ਤੇ ਭਲਾ-ਬੁਰਾ ਕਹਿ ਰਹੇ ਹੋਣ।

ਇਸ ਸਾਰੀ ਸਥਿਤੀ ਨੂੰ ਸਾਨੂੰ ਇਸ ਨਜ਼ਰੀਏ ਤੋਂ ਸਮਝਣਾ ਚਾਹੀਦਾ ਹੈ। ਜਿਵੇਂ ਅਸੀਂ ਬੱਚੇ ਦੇ ਵਿਕਾਸ ਵੱਲ ਨਜ਼ਰ ਰੱਖਦੇ ਹੋਏ ਛੇ ਮਹੀਨਿਆਂ ਦਾ ਹੋਣ 'ਤੇ ਆਪਣੇ ਸਹਾਰੇ ਬੈਠਣ ਦੀ ਉਡੀਕ ਕਰਦੇ ਹਾਂ ਅਤੇ ਇਸੇ ਤਰ੍ਹਾਂ ਮਹੀਨਾ-ਦਰ-ਮਹੀਨਾ ਉਨ੍ਹਾਂ ਦੇ ਦੰਦ ਗਿਣਨ ਦੀ ਸੋਚਦੇ ਹਾਂ ਤੇ ਜੇਕਰ ਕੁੱਝ ਦਿਨ ਦੇਰੀ ਹੁੰਦੀ ਲੱਗੇ ਤਾਂ ਫਿਕਰ ਕਰਦੇ ਹਾਂ ਤੇ ਡਾਕਟਰ ਕੋਲ ਸਲਾਹ ਕਰਨ ਚਲੇ ਜਾਂਦੇ ਹਾਂ, ਇਸੇ ਤਰ੍ਹਾਂ ਜੇਕਰ ਬੱਚਾ 13-14 ਸਾਲ ਦੀ ਉਮਰ 'ਤੇ ਬਹਿਸ ਜਾਂ ਤਕਰਾਰ ਨਹੀਂ ਕਰ ਰਿਹਾ ਤਾਂ ਸਾਨੂੰ ਫਿਕਰਮੰਦ ਹੋਣਾ ਚਾਹੀਦਾ ਹੈ ਤੇ ਕਿਸੇ ਮਾਹਿਰ ਨਾਲ ਸਲਾਹ ਕਰਨੀ ਚਾਹੀਦੀ ਹੈ।

ਇਸ ਵਿਕਾਸ ਯਾਤਰਾ ਦੌਰਾਨ ਤੁਸੀਂ ਵੀ ਸਮਝ ਲਿਆ ਹੈ ਕਿ ਆਪਣੇ ਜੀਵਨ ਦੇ ਇਸ ਦੂਸਰੇ ਅਹਿਮ ਪੜਾਅ 'ਤੇ ਬੱਚਾ ਆਪਣੇ ਵਿਵਹਾਰ ਅਤੇ ਗੱਲਬਾਤ ਨਾਲ ਦੱਸ ਦੇਵੇਗਾ ਕਿ ਉਹ ਹੁਣ ਹਰ ਗੱਲ ਆਸਾਨੀ ਨਾਲ ਨਹੀਂ ਮੰਨੇਗਾ। ਤੁਹਾਨੂੰ ਤਰਕ ਨਾਲ ਸਮਝਾਉਣਾ ਪਵੇਗਾ। ਮਤਲਬ ਤੁਹਾਨੂੰ ਹੁਣ ਆਪ ਨੂੰ ਵੀ ਤਿਆਰੀ ਕਰ ਲੈਣੀ ਚਾਹੀਦੀ ਹੈ ਕਿ ਬੱਚਿਆਂ ਦੇ ਸਵਾਲਾਂ ਨਾਲ ਕਿਵੇਂ ਨਜਿੱਠਣਾ ਹੈ?

ਇਸ ਉਮਰ ਦੇ ਬੱਚੇ ਦਾ ਇੱਕ ਉਦਾਹਰਣ ਲੈ ਕੇ ਗੱਲ ਕਰਦੇ ਹਾਂ ਕਿ ਇੱਕ ਬੱਚੇ ਨੂੰ ਘਰ ਦਾ ਕੰਮ ਮਿਲਿਆ ਕਿ ਆਪਣੇ ਘਰ ਦੇ ਪਿਛੋਕੜ ਬਾਰੇ ਲਿਖ ਕੇ ਲਿਆਓ। ਬੱਚੇ ਨੇ ਆਪਣੇ ਪਿਤਾ ਕੋਲ ਬੈਠ ਕੇ ਪੁੱਛਿਆ, "ਪਾਪਾ! ਮੈਂ ਕਿਵੇਂ ਪੈਦਾ ਹੋਇਆ?" ਪਿਤਾ ਨੇ ਇੱਕ ਆਮ ਲੋਕਧਾਰੀ ਤਰੀਕੇ ਦਾ ਜਵਾਬ ਦਿੱਤਾ, "ਤੇਰੀ ਮੰਮੀ-ਦਾਦੀ ਮਾਤਾ ਦੇ ਮੰਦਰ ਵਿੱਚੋਂ ਲਿਆਏ ਸੀ।" ਫੇਰ ਬੱਚੇ ਨੇ ਪੁੱਛਿਆ, "ਤੁਸੀਂ ਕਿਵੇਂ ਪੈਦਾ ਹੋਏ?" ਤਾਂ ਪਿਤਾ ਨੇ ਕਿਹਾ, "ਦਾਦੀ ਤੇਰੀ ਹਰਿਦੁਆਰ ਤੋਂ ਮੰਨਤ ਮੰਨ ਕੇ ਲਿਆਏ ਸੀ।" ਇਸੇ ਤਰ੍ਹਾਂ ਹੀ ਦਾਦਾ ਜੀ ਬਾਰੇ ਜਵਾਬ ਮਿਲ ਗਿਆ। ਬੱਚੇ ਨੇ ਗੰਭੀਰ ਹੁੰਦੇ ਪੁੱਛਿਆ, "ਇਸ ਦਾ ਮਤਲਬ ਆਪਣੇ ਘਰੇ ਕੋਈ ਵੀ ਨਾਰਮਲ ਡਿਲਿਵਰੀ ਨਹੀਂ ਹੋਈ?" ਬੱਚੇ ਨੂੰ ਆਪਣੇ ਆਮ ਗਿਆਨ ਨਾਲ, ਆਪਸੀ ਗੱਲਬਾਤ ਨਾਲ ਪਤਾ ਹੈ ਕਿ ਬੱਚਾ ਮਾਂ ਦੇ ਪੇਟ ਵਿੱਚ ਹੁੰਦਾ ਹੈ ਤੇ ਫਿਰ ਪੈਦਾ ਹੁੰਦਾ ਹੈ, ਘਰੇ ਜਾਂ ਹਸਪਤਾਲ ਆਦਿ। ਮਤਲਬ ਇਹ ਹੈ ਕਿ ਅਸੀਂ ਜਿੰਨਾ ਵੀ ਸਮਝਾ ਸਕਣ ਦੇ ਸਮਰੱਥ ਹਾਂ, ਉਹ ਵੀ ਵਿਗਿਆਨਕ ਢੰਗ ਨਾਲ ਨਹੀਂ ਸਿਖਾਉਂਦੇ। ਇਸ ਤਰ੍ਹਾਂ ਦੇ ਅਨੇਕਾਂ ਉਦਾਹਰਣ ਹਨ ਜਦੋਂ ਅਸੀਂ ਬੇਤੁੱਕੇ ਜਵਾਬ ਦਿੰਦੇ ਹਾਂ ਤੇ ਬੱਚੇ ਨੂੰ ਭੰਬਲ-ਭੂਸੇ ਵਿੱਚ ਪਾਉਂਦੇ ਹਾਂ। ਬਹੁਤੀ ਵਾਰੀ ਤਾ ਅਸੀਂ ਬੱਚੇ ਨੂੰ ਬਹਾਨਾ ਬਣਾ ਕੇ ਝਿੜਕ ਦਿੰਦੇ ਹਾਂ। ਇਸ ਤਰ੍ਹਾਂ ਅਸੀਂ ਉਸ ਦੀ ਇਸ ਤਰਕ ਕਰਨ ਦੀ ਸਮਰੱਥਾ, ਇਸ ਨਿਵੇਕਲੇ ਮਨੁੱਖੀ ਗੁਣ ਨੂੰ ਸਗੋਂ ਨਿਰ-ਉਤਸਾਹਿਤ ਕਰਦੇ ਹਾਂ ਤੇ ਇਹ ਸੁਨੇਹਾ ਦਿੰਦੇ ਹਾਂ ਕਿ ਕਿਸੇ ਤਰ੍ਹਾਂ ਦਾ ਵੀ ਸਵਾਲ ਕਰਨਾ, ਤੇਰਾ ਕੰਮ ਨਹੀਂ ਹੈ। ਤੇਰਾ ਕੰਮ ਹੈ ਗੱਲ ਸੁਣਨਾ ਤੇ ਹਾਂ ਜੀ, ਹਾਂ ਜੀ ਕਹਿੰਦੇ ਹੋਏ ਮੰਨਣਾ।

**98158-08506**

***ਸਫਾ 2 ਦਾ ਬਾਕੀ...***

ਮਤਲਬ ਸਿੱਧ ਕਰਨ ਖਾਤਰ ਇਸਤੇਮਾਲ ਕੀਤਾ ਹੈ। ਇਤਿਹਾਸ ਇਸ ਦਾ ਗਵਾਹ ਹੈ। ਸਬਰ ਕਰੋ, ਆਪਣੇ ਕਰਮਾਂ ਨੂੰ ਬੈਠ ਕੇ ਰੋਵੋ। ਇਹੋ ਜਿਹੀ ਫਿਲਾਸਫੀ ਨੇ ਜੋ ਕਹਿਰ ਕੀਤਾ ਹੈ, ਉਹ ਸਭ ਨੂੰ ਪਤਾ ਹੀ ਹੈ।

ਲੋਕੀ ਕਹਿੰਦੇ ਹਨ ਕਿ ਜੇ ਰੱਬ ਦੀ ਹਸਤੀ ਤੋਂ ਇਨਕਾਰ ਕਰ ਦਿੱਤਾ ਜਾਵੇ ਤਾਂ ਕੀ ਬਣੂੰਗਾ? ਦੁਨੀਆਂ ਵਿੱਚ 'ਪਾਪ' ਵਧ ਜਾਵੇਗਾ। ਹਨੇਰ੍ਹਗਰਦੀ ਮੱਚ ਜਾਵੇਗੀ। ਪਰ ਉਦੋਂ ਆਦਮੀ ਏਡਾ ਉੱਚਾ ਹੋ ਜਾਂਦਾ ਹੈ ਕਿ ਉਸ ਨੂੰ ਬਿਨ੍ਹਾਂ ਸੁਰਗ ਦੇ ਲਾਲਚ ਅਤੇ ਨਰਕ ਦੇ ਡਰ ਦੱਸਿਆਂ ਹੀ ਉਹ ਬੁਰੇ ਕੰਮ ਕਰਨੋਂ ਹਟ ਜਾਵੇਗਾ। ਨੇਕ ਕੰਮ ਕਰਨ ਲੱਗ ਪਵੇਗਾ। ਸਾਕੋ ਅਤੇ ਵੈਨਜ਼ਿਟੀ ਸਾਡੇ ਸਾਹਮਣੇ ਹਨ। ਨਾ ਖ਼ੁਦਾ ਨੂੰ ਖ਼ੁਸ਼ ਕਰਨ ਦਾ ਲਾਲਚ ਹੈ, ਨਾ ਸੁਰਗ ਵਿੱਚ ਜਾ ਕੇ ਮੌਜਾਂ ਮਾਨਣ ਦਾ ਲੋਭ ਹੈ, ਨਾ ਅਗਲੇ ਜਨਮ ਵਿੱਚ ਸੁਖ ਮਿਲਣ ਦੀ ਹੀ ਆਸ਼ਾ ਹੈ। ਫਿਰ ਵੀ ਹੱਸਦਿਆਂ-ਹੱਸਦਿਆਂ ਲੋਕਾਂ ਦੀ ਖਾਤਰ, ਸੱਚਾਈ ਦੀ ਖਾਤਰ ਜਾਨ ਵਾਰ ਦੇਣੀ ਕੀ ਛੋਟੀ ਗੱਲ ਹੈ? ਹਿੰਦੁਸਤਾਨ ਦੇ ਸ੍ਰੀ ਕ੍ਰਿਸ਼ਨ ਨਿਸ਼ਕਰਮ ਕਰਨ ਦਾ ਬੜਾ ਉਪਦੇਸ਼ ਦੇ ਗਏ ਪਰ ਨਿਸ਼ਕਰਮ ਭਾਵ ਨਾਲ ਕੰਮ ਕਰਨ ਦੀ ਪ੍ਰੇਰਣਾ ਦਿੰਦੇ ਹੋਏ ਵੀ ਅਰਜਨ ਨੂੰ ਮਰਨ 'ਤੇ ਸੁਰਗ ਅਤੇ ਜਿੱਤ ਜਾਣ 'ਤੇ ਰਾਜ ਭਾਗ ਦਾ ਲਾਲਚ ਦੇਣੋਂ ਨਾ ਰਹੇ।

**(ਸ੍ਰੋਤ : ਲੇਖ 'ਅਨਾਰਕਿਜ਼ਮ (Anarchism) ਕੀ ਹੈ?')**

# ਕਸ਼ਮੀਰ ਮਸਲਾ



ਹੇਮ ਰਾਜ ਸਟੈਨੋ

ਕੇਂਦਰ ਦੀ ਭਾਜਪਾ ਸਰਕਾਰ ਨੇ ਕਸ਼ਮੀਰ ਦੀ ਧਾਰਾ 370 ਖਤਮ ਕਰਕੇ ਜੰਮੂ-ਕਸ਼ਮੀਰ ਨੂੰ ਦੋ ਹਿੱਸਿਆਂ 'ਚ ਵੰਡ ਦਿੱਤਾ ਹੈ। ਹੁਣ ਜੰਮੂ-ਕਸ਼ਮੀਰ ਕੇਂਦਰ ਸ਼ਾਸ਼ਿਤ ਪ੍ਰਦੇਸ ਹੋਵੇਗਾ। ਇਸ ਵਿੱਚ ਵਿਧਾਨ ਸਭਾ ਤਾਂ ਹੋਵੇਗੀ ਪਰ ਦਿੱਲੀ ਵਾਂਗੂ ਲੈਫਟੀਨੈਂਟ ਜਨਰਲ ਵੀ ਹੋਵੇਗਾ। ਇਹ ਸਾਰਿਆਂ ਨੂੰ ਪਤਾ ਹੀ ਹੈ ਕਿ ਦਿੱਲੀ ਸੂਬੇ ਦੀ ਚੁਣੀ ਹੋਈ ਅਸੈਂਬਲੀ ਕੋਲ ਨਾ-ਮਾਤਰ ਅਧਿਕਾਰ ਹੀ ਹਨ। ਇੱਥੋਂ ਤੱਕ ਕਿ ਅਦਾਲਤ ਨੇ ਵੀ ਸਰਕਾਰ ਚਲਾਉਣ ਵਾਸਤੇ ਦਿੱਲੀ ਦੇ ਲੈਫਟੀਨੈਂਟ ਜਰਨਲ ਨੂੰ ਦਿੱਲੀ ਅਸੈਂਬਲੀ ਤੋਂ ਉੱਪਰੋਂ ਦੀ ਕਿਹਾ ਹੈ। ਦਿੱਲੀ 'ਚ ਲੋਕਾਂ ਦੁਆਰਾ ਚੁਣੇ ਹੋਏ ਨੁਮਾਇੰਦੇ ਤਾਂ ਅਸੈਂਬਲੀ 'ਚ ਬੈਠੇ ਹਨ ਪਰ ਉਨ੍ਹਾਂ ਕੋਲ ਅਧਿਕਾਰ ਹੋਰਨਾਂ ਸੂਬਿਆਂ ਦੀਆਂ ਸਰਕਾਰਾਂ ਦੀ ਤਰ੍ਹਾਂ ਨਹੀਂ ਹਨ। ਇਸੇ ਲਈ ਕੇਜਰੀਵਾਲ ਸਰਕਾਰ ਤੇ ਦਿੱਲੀ ਦੇ ਲੈਫਟੀਨੈਂਟ ਗਵਰਨਰ ਵਿਚਕਾਰ ਅਕਸਰ ਹੀ ਝਗੜਾ ਚੱਲਦਾ ਰਹਿੰਦਾ ਹੈ। ਬਸ, ਦਿੱਲੀ ਦੀ ਤਰਜ 'ਤੇ ਹੀ ਹੁਣ ਜੰਮ-ਕਸ਼ਮੀਰ 'ਚ ਭਾਵੇਂ ਅਸੈਂਬਲੀ ਤਾਂ ਹੋਵੇਗੀ ਪਰ ਸਰਕਾਰ ਚਲਾਉਣ ਦਾ ਅਧਿਕਾਰ ਮੁੱਖ ਤੌਰ 'ਤੇ ਲੈਫਟੀਨੈਂਟ ਜਨਰਲ ਕੋਲ ਹੋਵੇਗਾ। ਲੈਫਟੀਨੈਂਟ ਜਨਰਲ ਤਾਂ ਆਪਾਂ ਨੂੰ ਪਤਾ ਹੀ ਹੈ ਕਿ ਕੇਂਦਰ 'ਚ ਬੈਠੀ ਸਰਕਾਰ ਵੱਲੋਂ ਹੀ ਥਾਪਿਆ ਹੋਇਆ ਹੋਵੇਗਾ। ਇਸ ਤਰ੍ਹਾਂ ਨਾਲ ਜਿਵੇਂ ਕੇਂਦਰ, ਜੰਮੂ-ਕਸ਼ਮੀਰ ਸਰਕਾਰ ਨੂੰ ਚਲਾਉਣਾ ਚਾਹੇਗਾ, ਉਵੇਂ ਹੀ ਉਸਨੂੰ ਚੱਲਣਾ ਪਵੇਗਾ।

ਹੋਰ ਲਵੋ। ਲਦਾਖ ਖਿੱਤਾ ਤਾਂ ਕੇਂਦਰ ਸ਼ਾਸ਼ਤ ਪ੍ਰਦੇਸ ਹੀ ਬਣਾ ਦਿੱਤਾ ਗਿਆ। ਇੱਥੇ ਤਾਂ ਕੋਈ ਚੋਣ ਹੀ ਨਹੀਂ ਹੋਵੇਗੀ। ਸੋ ਇਹ ਵੀ ਸਿੱਧਾ ਕੇਂਦਰੀ ਕਮਾਨ ਹੇਠ ਹੋਵੇਗਾ।

ਮੁਕਦੀ ਗੱਲ ਜੰਮੂ-ਕਸ਼ਮੀਰ ਅਤੇ ਲਦਾਖ ਨੂੰ ਕੇਂਦਰ ਦੇ ਅਧੀਨ ਹੀ ਕਰ ਦਿੱਤਾ ਗਿਆ ਹੈ। ਇਸ ਲਈ ਅੱਜ-ਕੱਲ੍ਹ ਕਸ਼ਮੀਰ ਦਾ ਮਸਲਾ ਬੜਾ ਭਖਿਆ ਹੋਇਆ ਹੈ। ਅਸੀਂ ਇਸ ਬਾਰੇ ਕੁੱਝ ਗੱਲ ਕਰਨ ਜਾ ਰਹੇ ਹਾਂ।

ਭਾਵੇਂ 2014 ਦੇ ਅਤੇ 2019 ਦੇ ਭਾਜਪਾ ਦੇ ਚੋਣ ਮੈਨੀਫੈਸਟੋ 'ਚ ਧਾਰਾ 370 ਨੂੰ ਖਤਮ ਕਰਨ ਦਾ ਏਜੰਡਾ ਤਾਂ ਪਹਿਲਾਂ ਹੀ ਪਾਇਆ ਗਿਆ ਸੀ। ਇਸ ਏਜੰਡੇ ਨੂੰ ਭਾਜਪਾ ਦੇ ਮੈਨੀਫੈਸਟੋ ਦੀ ਗਿਰੀ (Core) ਵੀ ਕਿਹਾ ਗਿਆ ਸੀ। ਪਰ ਹੁਣ ਕੇਂਦਰ ਨੇ ਆਪਣਾ ਇਹ ਏਜੰਡਾ ਲਾਗੂ ਕਰਦਿਆਂ ਜੰਮੂ-ਕਸ਼ਮੀਰ ਨੂੰ ਧਾਰਾ 370 ਅਧੀਨ ਮਿਲੇ ਵਿਸੇਸ਼ ਅਧਿਕਾਰ ਖਤਮ ਕਰਨ ਲਈ ਧਾਰਾ 370 ਹੀ ਖਤਮ ਕਰ ਦਿੱਤੀ ਹੈ। ਕੇਂਦਰ ਵੱਲੋਂ ਇਹ ਸਾਰਾ ਕੁੱਝ ਕਰਨ ਦੀਆਂ ਤਿਆਰੀਆਂ ਖਾਤਰ ਇਸਨੇ ਅਮਰਨਾਥ ਯਾਤਰਾ ਨੂੰ ਵਿੱਚ-ਵਿਚਾਲੇ ਰੱਦ ਕਰ ਦਿੱਤਾ, ਜਿਹੜੀ ਅੱਜ ਤੱਕ ਇਤਿਹਾਸ 'ਚ ਕਦੇ ਨਹੀਂ ਕੀਤੀ ਗਈ। ਅਮਰਨਾਥ ਯਾਤਰੀਆਂ ਨੂੰ ਸੁਰੱਖਿਆ ਦੇ ਨਾਂਅ ਹੇਠ ਬਾਹਰ ਕੱਢ ਦਿੱਤਾ ਸੀ। ਕਸ਼ਮੀਰ ਵਾਦੀ 'ਚੋਂ ਸਮੁੱਚੇ ਸੈਲਾਨੀਆਂ ਨੂੰ ਬਾਹਰ ਨਿਕਲ ਜਾਣ ਦੇ ਹੁਕਮ ਜਾਰੀ ਕਰ ਦਿੱਤੇ ਗਏ। ਬਾਹਰਲੇ ਸੂਬਿਆਂ 'ਚੋਂ ਜਿਹੜੇ ਮਜ਼ਦੂਰ ਉੱਥੇ ਕੰਮ ਕਰਨ ਗਏ ਹੋਏ ਸਨ,ਉਹ ਵੀ ਗੱਡੀਆਂ 'ਤੇ ਲਮਕ ਲਮਕ ਕੇ ਵਾਪਿਸ ਮੁੜਦੇ ਦੇਖੇ ਗਏ। ਸਮੁੱਚੇ ਜੰਮੂ-ਕਸ਼ਮੀਰ ਵਾਸੀਆਂ ਨੂੰ ਘਰਾਂ ਅੰਦਰ ਬੰਦ ਕਰ ਦਿੱਤਾ ਗਿਆ। ਮੁਸਲਿਮ ਭਾਈਚਾਰੇ ਦਾ ਈਦ ਦਾ ਤਿਉਹਾਰ ਬਹੁਤ ਹੀ ਸ਼ਰਧਾ ਵਾਲਾ ਅਤੇ ਹੁਲਾਸ ਵਾਲਾ ਹੁੰਦਾ ਹੈ। ਇਸ ਵਾਸਤੇ ਵੀ ਮੁਸਲਿਮ ਭਾਈਚਾਰੇ ਨੂੰ ਹੁਕਮ ਦਿੱਤਾ ਗਿਆ ਕਿ ਉਹ ਵੱਡੀਆਂ ਮਸਜਿਦਾਂ 'ਚ ਨਮਾਜ਼ ਅਦਾ ਕਰਨ ਜਾਣ ਦੀ ਥਾਂ ਆਪਣੇ ਨੇੜਲੀਆਂ ਛੋਟੀਆਂ ਮਸਜਿਦਾਂ 'ਚ ਨਮਾਜ਼ ਅਦਾ ਕਰ ਲੈਣ। ਜਿਹੜੇ ਕੋਈ ਕਸ਼ਮੀਰੀ ਲੋਕ, ਖਾਸ ਕਰ ਵਿਦਿਆਰਥੀ, ਕਸ਼ਮੀਰ ਤੋਂ ਬਾਹਰ ਸਨ ਉਨ੍ਹਾਂ ਨੂੰ ਆਪਣਿਆਂ ਵਾਰਸਾਂ ਨਾਲ ਗੱਲ ਤੱਕ ਕਰਨ ਦਾ ਕੋਈ ਸਾਧਨ ਨਹੀਂ ਸੀ ਕਿਉਂਕਿ ਮੋਬਾਈਲ ਫੋਨ ਤਾਂ ਛੱਡੋ, ਲੈਂਡਲਾਈਨ ਫੋਨ ਵੀ ਬੰਦ ਕਰ ਦਿੱਤੇ ਗਏ। ਜੰਮੂ-ਕਸ਼ਮੀਰ ਦੇ ਚੱਪੇ-ਚੱਪੇ 'ਤੇ ਸੁਰੱਖਿਆਂ ਬਲਾਂ ਨੂੰ ਤਾਇਨਾਤ ਕਰ ਦਿੱਤਾ ਗਿਆ। ਭਾਵ ਇਹ ਕਿ ਸਮੁੱਚੇ ਜੰਮੂ-ਕਸ਼ਮੀਰ ਨੂੰ ਇੱਕ ਕੈਦਖਾਨੇ 'ਚ ਬਦਲ ਦਿੱਤਾ।

ਜਿਹੜੀ ਧਾਰਾ 370 ਖਤਮ ਕੀਤੀ ਗਈ ਹੈ, ਉਸ ਬਾਰੇ ਗੱਲ ਕਰਨ ਤੋਂ ਪਹਿਲਾਂ ਉਸ ਹਾਲਾਤ ਬਾਰੇ ਗੱਲ ਕਰਨੀ ਠੀਕ ਰਹੇਗੀ ਜਿੰਨਾਂ ਕਰਕੇ ਇਸ ਧਾਰਾ ਨੂੰ ਬਣਾਉਣਾ ਪਿਆ ਤੇ ਲਾਗੂ ਕਰਨਾ ਪਿਆ।

ਸੰਨ 1947 'ਚ ਜਦੋਂ ਅੰਗਰੇਜ਼ ਇੱਥੋਂ ਜਾ ਰਹੇ ਸਨ ਤਾਂ ਸਾਡੇ ਦੇਸ਼ ਨੂੰ ਟੋਟੇ-ਟੋਟੇ ਕੀਤਾ ਗਿਆ। ਉਸ ਸਮੇਂ ਕੁੱਝ ਰਿਆਸਤਾਂ ਦੇ ਰਾਜਿਆਂ ਨੇ ਤਾਂ ਆਪਣੀਆਂ ਰਿਆਸਤਾਂ ਨੂੰ ਭਾਰਤ 'ਚ ਮਿਲਾਉਂਦਿਆ ਭਾਰਤੀ ਸੰਵਿਧਾਨ ਨੂੰ ਮੰਨਣ ਦਾ ਐਲਾਨ ਕਰ ਦਿੱਤਾ। ਪਰ ਜੰਮੂ-ਕਸ਼ਮੀਰ 'ਚ ਹਿੰਦੂ ਰਾਜੇ ਹਰੀ ਸਿੰਘ ਨੇ ਭਾਰਤ ਨਾਲ ਮਿਲਣ ਤੋਂ ਇਨਕਾਰ ਕਰ ਦਿੱਤਾ। ਉਸੇ ਸਮੇਂ ਪਾਕਿਸਤਾਨ ਦੇ ਕਬਾਇਲੀ ਲੋਕਾਂ ਤੇ ਸਫੈਦ ਵਰਦੀ

ਵਾਲੇ ਫੌਜੀ ਲੋਕਾਂ ਨੇ ਰਾਜਾ ਹਰੀ ਸਿਘ ਨੂੰ ਆਪਣੇ ਨਾਲ ਮਿਲਾਉਣ ਲਈ ਉਸ 'ਤੇ ਹਮਲਾ ਕਰ ਦਿੱਤਾ। ਹਰੀ ਸਿੰਘ ਨੇ ਭਾਰਤ ਤੋਂ ਸਹਾਇਤਾ ਦੀ ਮੰਗ ਕੀਤੀ। ਭਾਰਤ ਨੇ ਇਸਦੇ ਬਦਲੇ ਵਿੱਚ ਉਸਨੂੰ ਭਾਰਤ ਨਾਲ ਜੁੜਨ (ਇਲਹਾਕ-**Accession**) ਕਰਨ ਲਈ ਕਿਹਾ। ਰਾਜਾ ਹਰੀ ਸਿੰਘ ਨੇ ਅਕਤੂਬਰ, 1947 ਨੂੰ ਇਹ ਇਲਹਾਕ-ਨਾਮਾ ਕਰ ਦਿੱਤਾ ਅਤੇ ਭਾਰਤ ਦੇ ਗਵਰਨਰ ਜਨਰਲ ਲਾਰਡ ਮਾਊਂਟ ਬੈਟਨ ਨੇ ਇਸਨੂੰ ਅਕਤੂਬਰ 27, 1947 ਨੂੰ ਮੰਨਜ਼ੂਰ ਕਰ ਲਿਆ।

ਲਾਰਡ ਮਾਊਂਬੈਟਨ ਨੇ ਇਹ ਇਲਹਾਕ-ਨਾਮੇ (Instrument of Accession-IoA) ਨੂੰ ਮੰਨਜ਼ੂਰ ਕਰਦਿਆਂ ਕਿਹਾ ਕਿ "ਮੇਰੀ ਸਰਕਾਰ ਦੀ ਇੱਛਾ ਹੈ ਕਿ ਕਸ਼ਮੀਰ ਦੀ ਧਰਤੀ 'ਤੇ ਜਦੋਂ ਹੀ ਅਮਨ-ਕਾਨੂੰਨ ਬਹਾਲ ਹੋ ਜਾਵੇਗਾ ਤੇ ਇੱਥੋਂ ਘੁਸਪੈਠੀਏ ਚਲੇ ਜਾਣਗੇ ਤਾਂ ਸੂਬੇ ਦੇ ਇਲਹਾਕ ਬਾਰੇ ਫੈਸਲਾ ਲੋਕਾਂ ਦੇ ਨਿਰਣੇ ਨਾਲ ਕੀਤਾ ਜਾਵੇਗਾ।"[1]

ਪਰ ਕਿਉਂਕਿ ਕਿਸੇ ਸੂਬੇ ਵਿੱਚ ਕੋਈ ਕਾਨੂੰਨ ਨਾ ਹੋਵੇ, ਇਸ ਤਰ੍ਹਾਂ ਵਾਲੀ ਹਾਲਤ ਤਾਂ ਹੋ ਨਹੀਂ ਸਕਦੀ, ਇਸ ਲਈ ਉਨ੍ਹਾਂ ਚਿਰ ਕੋਈ ਨਾ ਕੋਈ ਪ੍ਰਬੰਧ ਤਾਂ ਕਰਨਾ ਹੀ ਕਰਨਾ ਸੀ। ਇਸ ਲਈ ਉਸ ਸਮੇਂ ਸੰਵਿਧਾਨ ਦੇ XXI ਚੈਪਟਰ 'ਚ Temporary, Transitional, Provisional ਦੇ ਸਿਰਲੇਖ ਹੇਠ ਧਾਰਾ 370 ਜੋੜ ਦਿੱਤੀ ਗਈ। ਭਾਵੇਂ ਇਸ ਧਾਰਾ ਨੂੰ ਕੰਮ-ਚਲਾਊ, ਅਸਥਾਈ ਅਤੇ ਕੁੱਝ ਸਮੇਂ ਲਈ ਦਾ ਸਿਰਲੇਖ ਦਿੱਤਾ ਗਿਆ, ਪਰ ਇਸਦਾ ਅਰਥ ਕੁੱਝ ਹੋਰ ਸੀ। ਉਹ ਨਹੀਂ ਸੀ ਜਿਵੇਂ ਕਿ ਅੱਜ ਕੱਲ ਇਸਨੂੰ ਸਿਰਫ ਅਸਥਾਈ ਧਾਰਾ ਕਹਿਕੇ ਪੇਸ਼ ਕੀਤਾ ਜਾ ਰਿਹਾ ਹੈ। ਉਹ ਕੀ ਸੀ, ਲਓ ਦੇਖੋ।

ਗੋਪਾਲਸਵਾਮੀ ਆਈਨਗਰ ਨੇ ਇਕ ਮਤੇ ਨੂੰ ਪੇਸ਼ ਕਰਦਿਆਂ ਕਿਹਾ ਕਿ ਜੇਕਰ ਜੰਮੂ-ਕਸ਼ਮੀਰ ਦਾ ਭਾਰਤ ਨਾਲ ਮੁਕੰਮਲ ਇਲਹਾਕ ਵੀ ਹੋ ਜਾਂਦਾ ਤਾਂ ਵੀ ਜਦੋਂ ਹਾਲਾਤ ਠੀਕ ਹੋਣਗੇ ਤਾਂ **ਲੋਕਾਂ ਦਾ ਜਨਮਤ ਕਰਵਾਇਆ ਜਾਵੇਗਾ।** ਉਨ੍ਹਾਂ ਅੱਗੇ ਕਿਹਾ ਕਿ ਜੇਕਰ ਇਸ ਜਨਮਤ 'ਚ ਇਲਹਾਕ ਨੂੰ ਮੰਨਜ਼ੂਰੀ ਨਹੀਂ ਵੀ ਮਿਲਦੀ ਤਾਂ "ਅਸੀਂ ਭਾਰਤ ਨਾਲੋਂ ਕਸ਼ਮੀਰ ਦੇ ਵੱਖ ਹੋਣ ਦੇ ਰਾਹ 'ਚ ਰੁਕਾਵਟ ਨਹੀਂ ਬਣਾਂਗੇ।"[2]

ਸੋ ਇਹ ਹਾਲਤ ਸਨ ਜਿਨ੍ਹਾਂ ਅਧੀਨ ਜੰਮੂ-ਕਸ਼ਮੀਰ ਲਈ ਵਿਸ਼ੇਸ਼ ਦਰਜਾ ਦੇਣ ਵਾਲੀ ਧਾਰਾ 370 ਸੰਵਿਧਾਨ 'ਚ ਜੋੜੀ ਗਈ।

ਇਹੀ ਨਹੀਂ ਬਲਕਿ ਇਸ ਨਾਲ ਧਾਰਾ 35-ਏ ਵੀ ਜੋੜੀ ਗਈ ਹੈ। ਦੋਨਾਂ ਧਾਰਾਵਾਂ ਨੂੰ ਦੇਖਣ ਤੋਂ ਪਹਿਲਾਂ ਧਾਰਾ 370 ਬਾਰੇ ਦੇਖਦੇ ਹਾਂ। ਧਾਰਾ 370 ਦੀਆਂ ਵਿਸ਼ੇਸ਼ ਧਾਰਾਵਾਂ ਇਹ ਸਨ:-

"1. ਇਸ ਤਹਿਤ ਕਸ਼ਮੀਰ ਨੂੰ ਭਾਰਤੀ ਸੰਵਿਧਾਨ ਦੀਆਂ ਧਾਰਾਵਾਂ ਤੋਂ ਛੋਟ ਦਿੱਤੀ ਗਈ। ਇਹ ਧਾਰਾ ਜੰਮੂ-ਕਸ਼ਮੀਰ ਨੂੰ ਆਪਣਾ ਸੰਵਿਧਾਨ ਬਣਾਉਣ ਦੀ ਆਗਿਆ ਦਿੰਦੀ ਹੈ।

2. ਇਹ ਧਾਰਾ ਭਾਰਤ ਦੀ ਪਾਰਲੀਮੈਂਟ ਦੀ ਵਿਧਾਨਕ ਸ਼ਕਤੀ ਨੂੰ **ਸੁਰੱਖਿਆ, ਵਿਦੇਸ਼ੀ ਮਾਮਲੇ, ਤੇ ਸੰਚਾਰ** ਤੱਕ ਸੀਮਤ ਕਰਦੀ ਹੈ।

3. ਜੇਕਰ ਭਾਰਤੀ ਸੰਵਿਧਾਨ ਜਾਂ ਯੂਨੀਅਨ ਦੀਆਂ ਸ਼ਕਤੀਆਂ ਦਾ ਕਸ਼ਮੀਰ ਤੱਕ ਵਧਾਰਾ ਕੀਤਾ ਜਾਣਾ ਹੈ ਤਾਂ ਇਸ ਦੀ ਪਹਿਲਾਂ ਉੱਥੋਂ ਦੀ ਰਾਜ ਸਰਕਾਰ ਤੋਂ ਸਹਿਮਤੀ ਲੈਣੀ ਜ਼ਰੂਰੀ ਹੈ।

4. ਇਹ ਸਹਿਮਤੀ ਲਈ ਜੰਮੂ-ਕਸ਼ਮੀਰ ਦੀ ਸੰਵਿਧਾਨ ਸਭਾ (Constituent Assembly) ਤੋਂ ਪ੍ਰਵਾਨਗੀ ਲੈਣੀ ਜ਼ਰੂਰੀ ਹੈ।

5. ਰਾਜ ਸਰਕਾਰ ਦੀ ਸਹਿਮਤੀ ਸਿਰਫ ਉਨ੍ਹਾਂ ਚਿਰ ਤੱਕ ਹੀ ਹੁੰਦੀ ਹੈ ਜਦੋਂ ਤੱਕ ਸੰਵਿਧਾਨਕ ਸਭਾ ਨਹੀਂ ਬੁਲਾਈ ਜਾਂਦੀ। ਜਦੋਂ ਇਕ ਵਾਰ ਸੰਵਿਧਾਨ ਸਭਾ ਉੱਠ ਜਾਂਦੀ ਹੈ ਤਾਂ ਉਸ ਸਮੇਂ ਰਾਸ਼ਟਰਪਤੀ ਦੀਆਂ ਸ਼ਕਤੀਆਂ ਦਾ ਵਿਸਥਾਰ ਪੂਰਨ ਤੌਰ 'ਤੇ ਖਤਮ ਹੋ ਜਾਂਦਾ ਹੈ।

6. ਇਹ ਆਰਟੀਕਲ ਰਾਸ਼ਟਰਪਤੀ ਨੂੰ 370 ਧਾਰਾ ਦੀ ਸੋਧ ਕਰਨ ਜਾਂ ਇਸਨੂੰ ਖਤਮ ਕਰਨ ਦਾ ਫੈਸਲਾ ਕਰਨ ਦੀ ਸ਼ਕਤੀ ਦਿੰਦਾ ਹੈ ਪ੍ਰੰਤੂ ਇਸ ਵਾਸਤੇ ਵੀ ਰਾਜ ਦੀ ਸੰਵਿਧਾਨਕ ਸਭਾ ਦੀ ਮਨਜ਼ੂਰੀ ਲੈਣੀ ਜ਼ਰੂਰੀ ਹੈ। 370 ਧਾਰਾ ਨੂੰ ਭਾਰਤੀ ਸੰਵਿਧਾਨ ਦੀ ਸੋਧ ਕਰਨ ਰਾਹੀਂ ਖਤਮ ਜਾਂ ਸੋਧਿਆ ਨਹੀਂ ਜਾ ਸਕਦਾ।"[3]

ਧਾਰਾ 370 ਤੇ ਧਾਰਾ 35-ਏ ਪ੍ਰੀਭਾਸ਼ਤ ਕਰਦੀਆਂ ਹਨ ਕਿ ਨਾਗਰਿਕਤਾ ਸੰਬੰਧੀ, ਜਾਇਦਾਦ ਦੀ ਮਾਲਕੀ ਅਤੇ ਬੁਨਿਆਦੀ ਅਧਿਕਾਰਾਂ ਸਮੇਤ, ਦੂਸਰਿਆਂ ਭਾਰਤੀਆਂ ਦੇ ਮੁਕਾਬਲੇ ਜੰਮੂ-ਕਸ਼ਮੀਰ ਸੂਬੇ ਦੇ ਲੋਕ ਇੱਕ ਵੱਖਰੇ ਕਾਨੂੰਨਾਂ ਅਧੀਨ ਰਹਿ ਰਹੇ ਹਨ। ਇਸ ਵਿਵਸਥਾ ਅਨੁਸਾਰ ਦੂਸਰਿਆਂ ਰਾਜਾਂ ਦੇ ਨਾਗਰਿਕ ਜੰਮੂ-ਕਸ਼ਮੀਰ 'ਚ ਜ਼ਮੀਨ ਜਾਂ ਹੋਰ ਕੋਈ ਜਾਇਦਾਦ ਨਹੀਂ ਖਰੀਦ ਸਕਦੇ।[4]

ਹੁਣ ਗੱਲ ਕਰਦੇ ਹਾਂ ਅਸੈਂਬਲੀ ਅਤੇ ਕੰਸਟੀਚਿਊਐਂਟ ਅਸੈਂਬਲੀ 'ਚ ਫਰਕ ਨੂੰ ਸਮਝਣ ਦੀ ਤਾਂ ਕਿ ਆਪਾਂ ਨੂੰ ਪਤਾ ਲੱਗ ਸਕੇ ਕਿ ਜੰਮੂ-ਕਸ਼ਮੀਰ 'ਚ ਕੰਸਟੀਚਿਊਐਂਟ ਅਸੈਂਬਲੀ ਬਣਾਉਣ ਦੀਆਂ ਕੀ ਅਰਥ-ਸੰਭਾਵਨਾਵਾਂ (Implications) ਸਨ। ਕੰਸਟੀਚਿਊਐਂਟ ਅਸੈਂਬਲੀ ਨੂੰ ਸੰਵਿਧਾਨ ਘੜਨੀ ਸਭਾ ਕਿਹਾ ਜਾਂਦਾ ਹੈ ਜਿਸਦਾ ਭਾਵ ਇਹ ਕਿ ਇਸਨੇ ਸੰਵਿਧਾਨ ਘੜਨਾ ਹੁੰਦਾ ਹੈ ਜਿਵੇਂ ਸਾਡੇ ਦੇਸ਼ ਦਾ ਸੰਵਿਧਾਨ ਬਣਾਉਣ ਵੇਲੇ ਵੀ ਕੰਸਟੀਚਿਊਐਂਟ ਅਸੈਂਬਲੀ ਬਣਾਈ ਗਈ ਸੀ ਜਿਸਨੇ ਸਾਡੇ ਦੇਸ਼ ਦਾ ਸੰਵਿਧਾਨ ਬਣਾ ਕੇ ਤਿਆਰ ਕੀਤਾ ਸੀ। ਇਸਤੋਂ ਇਹ ਸਾਫ ਹੋ ਜਾਂਦਾ ਹੈ ਕਿ ਇੱਕ ਪਾਸੇ ਦੇਸ਼ 'ਚ ਕੰਸਟੀਚਿਊਐਂਟ

ਅਸੈਂਬਲੀ ਬਣਾਈ ਗਈ ਸੀ ਜਿਸਨੇ ਸੰਵਿਧਾਨ ਬਣਾਇਆ ਅਤੇ ਦੂਸਰੇ ਪਾਸੇ ਜੰਮੂ-ਕਸ਼ਮੀਰ ਦੀ ਕੰਸਟੀਚਿਊਐਂਟ ਅਸੈਂਬਲੀ ਹੋਂਦ 'ਚ ਆਈ ਸੀ। ਜੇਕਰ ਜੰਮੂ-ਕਸ਼ਮੀਰ 'ਤੇ ਸਾਡੇ ਦੇਸ਼ ਵਾਲਾ ਹੀ ਸੰਵਿਧਾਨ ਲਾਗੂ ਹੋਣਾ ਹੁੰਦਾ ਤਾਂ ਜੰਮੂ-ਕਸ਼ਮੀਰ ਦੀ ਵੱਖਰੀ ਕੰਸਟੀਚਿਊਐਂਟ ਅਸੈਂਬਲੀ ਬਣਾਉਣ ਦਾ ਕੀ ਅਰਥ ਸੀ ? ਇਸ ਲਈ ਜੰਮੂ-ਕਸ਼ਮੀਰ 'ਚ ਅਲਹਿਦਾ ਕੰਸਟੀਚਿਊਐਂਟ ਅਸੈਂਬਲੀ ਬਣਾਉਣੀ ਹੀ ਸਾਬਤ ਕਰ ਦਿੰਦੀ ਹੈ ਕਿ ਉੱਥੇ ਸਾਡੇ ਦੇਸ਼ ਵਾਲਾ ਸੰਵਿਧਾਨ ਲਾਗੂ ਨਹੀਂ ਹੁੰਦਾ ਸੀ।

ਸੋ ਇਸ ਤੋਂ ਸਪੱਸ਼ਟ ਹੋ ਜਾਂਦਾ ਹੈ ਕਿ ਸ਼ੁਰੂ ਤੋਂ ਹੀ ਜੰਮੂ-ਕਸ਼ਮੀਰ ਵਾਸਤੇ ਵੱਖਰੇ ਸੰਵਿਧਾਨ ਦਾ ਆਧਾਰ ਮੌਜੂਦ ਸੀ।

ਇੱਥੇ ਇਹ ਧਾਰਾ 370 ਦੇ ਅਸਥਾਈ ਹੋਣ ਬਾਰੇ ਜਿਹੜੀ ਚੁੰਝ-ਚਰਚਾ ਕੀਤੀ ਜਾਂਦੀ ਹੈ, ਉਸ ਬਾਰੇ ਵੀ ਥੋੜੀ ਜਿਹੀ ਗੱਲ ਕਰਨੀ ਬਣਦੀ ਹੈ। ਇਹ ਅਸਥਾਈ ਸੀ, ਪਰ ਕਿਵੇਂ ? ਇਹ ਇਸ ਕਰਕੇ ਅਸਥਾਈ ਸੀ ਕਿ ਜਦੋਂ ਜੰਮੂ-ਕਸ਼ਮੀਰ ਦੀ ਕੰਸਟੀਚਿਊਐਂਟ ਅਸੈਂਬਲੀ ਬੈਠਕੇ ਇਸ ਬਾਰੇ ਕੋਈ ਫੈਸਲਾ ਕਰੇਗੀ, ਉਹ ਚਾਹੇ ਇਸਨੂੰ ਕਾਇਮ ਰੱਖਣ ਦਾ ਕਰੇ, ਚਾਹੇ ਅੱਧਾ-ਅਧੂਰਾ ਕਾਇਮ ਰੱਖਣ ਦਾ ਕਰੇ ਜਾਂ ਇਸਨੂੰ ਮੁਕੰਮਲ ਤੌਰ 'ਤੇ ਖਤਮ ਕਰਨ ਦਾ ਫੈਸਲਾ ਕਰੇ ਭਾਵ ਜਿਸ ਤਰ੍ਹਾਂ ਦਾ ਫੈਸਲਾ ਕਰੇ, ਉਹ ਸਥਾਈ ਹੋਵੇਗਾ। ਪਰ ਜੰਮੂ-ਕਸ਼ਮੀਰ ਕੰਸਟੀਚਿਊਐਂਟ ਅਸੈਂਬਲੀ ਨੇ ਧਾਰਾ 370 ਨੂੰ ਰੱਦ ਨਹੀਂ ਕੀਤਾ। ਉਹ ਅਸੈਂਬਲੀ 25 ਜਨਵਰੀ, 1957 ਨੂੰ ਭੰਗ ਹੋ ਗਈ ਸੀ। ਜਦੋਂ ਜੰਮੂ-ਕਸ਼ਮੀਰ ਦੀ ਕੰਸਟੀਚਿਊਐਂਟ ਅਸੈਂਬਲੀ ਨੇ ਇਸਨੂੰ ਰੱਦ ਹੀ ਨਹੀਂ ਕੀਤਾ ਫਿਰ ਤਾਂ ਇਹ ਧਾਰਾ ਅਸਥਾਈ ਨਾ ਰਹਿਕੇ ਆਪਣੇ ਆਪ ਹੀ ਸਥਾਈ ਬਣ ਗਈ। ਇਸ ਲਈ ਇਸ ਧਾਰਾ 370 ਨੂੰ ਅਸਥਾਈ ਕਹਿਣ ਵਾਲੀ ਦਲੀਲ 'ਚ ਭੋਰਾ-ਭਰ ਵੀ ਤੰਤ ਨਹੀਂ ਹੈ।

ਦੂਸਰੀ ਗੱਲ, ਇਸ ਧਾਰਾ ਦੇ ਸਥਾਈ ਹੋਣ ਬਾਰੇ ਤਾਂ ਜੰਮੂ-ਕਸ਼ਮੀਰ ਦੀ ਹਾਈਕੋਰਟ ਨੇ 2015 'ਚ ਅਤੇ ਸਾਡੇ ਦੇਸ਼ ਦੀ ਸੁਪਰੀਮ ਕੋਰਟ ਨੇ ਸੰਨ 2018 'ਚ ਕਿਹਾ ਹੈ ਕਿ ਇਹ ਸਥਾਈ ਧਾਰਾ ਹੈ, ਅਸਥਾਈ ਨਹੀਂ ਹੈ।[5]

ਉਪਰੋਕਤ ਜ਼ਿਕਰ ਆਪਾਂ ਤਾਂ ਕੀਤਾ ਹੈ ਤਾਂ ਕਿ ਇਹ ਦੇਖਿਆ ਜਾ ਸਕੇ ਕਿ ਜਿਹੜਾ ਕੇਂਦਰ ਸਰਕਾਰ ਅਤੇ ਰਾਸਟਰਪਤੀ ਨੇ ਧਾਰਾ 370 ਨੂੰ ਰੱਦ ਕਰਨ ਦਾ ਫੈਸਲਾ ਕੀਤਾ ਹੈ, ਉਸਦਾ ਹਕੀਕੀ ਮਾਅਨਿਆਂ 'ਚ ਕੀ ਅਰਥ ਬਣ ਜਾਂਦਾ ਹੈ।

ਇੱਥੇ ਇੱਕ ਗੱਲ ਤਾਂ ਇਹ ਸਮਝ ਲੈਣੀ ਚਾਹੀਦੀ ਹੈ ਕਿ ਭਾਰਤ 'ਚ ਇੱਕੋ-ਇੱਕ ਜੰਮੂ-ਕਸ਼ਮੀਰ ਹੀ ਅਜਿਹਾ ਰਾਜ ਸੀ ਜਿਸਨੂੰ ਆਪਣਾ ਸੰਵਿਧਾਨ ਬਣਾਉਣ ਦੀ ਆਗਿਆ ਦਿੱਤੀ ਗਈ ਸੀ। ਇਸ ਦਾ ਆਪਣਾ ਇਤਿਹਾਸਕ ਪਿਛੋਕੜ ਹੋਣ ਕਰਕੇ। ਇਸ ਸਬੰਧੀ ਜੂਨ 1956 ਨੂੰ ਪ੍ਰਧਾਨ ਮੰਤਰੀ ਨਹਿਰੂ ਨੇ ਪਾਰਲੀਮੈਂਟ 'ਚ ਕਸ਼ਮੀਰ ਸਮੱਸਿਆ ਬਾਰੇ ਬੋਲਦੇ ਹੋਏ ਕਿਹਾ ਕਿ "ਇਹ ਨਾ ਸਮਝੋ ਕਿ ਤੁਸੀਂ ਯੂ.ਪੀ., ਬਿਹਾਰ ਜਾਂ ਗੁਜਰਾਤ ਦੇ ਕਿਸੇ ਹਿੱਸੇ ਬਾਰੇ ਗੱਲ ਕਰ ਰਹੇ ਹੋ। ਤੁਸੀਂ ਇਕ ਅਜਿਹੇ ਇਲਾਕੇ ਨੂੰ ਸੰਬੋਧਿਤ ਹੋ ਰਹੇ ਹੋ, ਜਿਸਦਾ ਭੂਗੋਲਿਕ ਤੇ ਇਤਿਹਾਸਕ ਪੱਖ ਤੋਂ ਹਰ ਲਿਹਾਜ਼ ਨਾਲ ਇਕ ਪਿਛੋਕੜ ਹੈ।

...ਸਾਨੂੰ ਦੂਰਦਰਸ਼ੀ ਹੋਣਾ ਚਾਹੀਦਾ ਹੈ ਅਤੇ ਖੁੱਲੇ ਮਨ ਨਾਲ ਹਕੀਕਤ ਨੂੰ ਮੰਨਣ ਦੀ ਲੋੜ ਹੈ ਤਾਂ ਕਿ ਹਕੀਕੀ ਏਕਤਾ ਉਸਰੇ। ਹਕੀਕੀ ਏਕਤਾ ਮਨ ਤੇ ਦਿਲ 'ਚੋਂ ਆਉਂਦੀ ਹੈ ਨਾ ਕਿ ਲੋਕਾਂ 'ਤੇ ਮੜ੍ਹੀ ਜਾਣ ਵਾਲੀ ਧਾਰਾ ਤੋਂ।...ਅਸੀਂ ਐਲਾਨ ਕੀਤਾ ਹੈ...ਇੱਥੋਂ ਤੱਕ ਕਿ ਜੇਕਰ ਅਸੀਂ ਐਲਾਨ ਨਹੀਂ ਵੀ ਕੀਤਾ ਹੈ...ਤਾਂ ਵੀ ਉਹ ਇਹ ਹੈ ਕਿ ਕਸ਼ਮੀਰ ਦੇ ਲੋਕਾਂ ਨੂੰ ਹੀ ਲਾਜ਼ਮੀ ਫੈਸਲਾ ਕਰਨਾ ਚਾਹੀਦਾ ਹੈ। ਮੈਂ ਸਾਡੇ ਸੰਵਿਧਾਨ ਦਾ ਪੂਰੀ ਤਰ੍ਹਾਂ ਸਤਿਕਾਰ ਕਰਦਾ ਹਾਂ। ਪਰ ਇਹ ਕੋਈ ਮਾਮਲਾ ਨਹੀਂ ਕਿ ਸਾਡਾ ਸੰਵਿਧਾਨ ਕੀ ਕਹਿੰਦਾ ਹੈ। ਜੇਕਰ ਕਸ਼ਮੀਰ ਦੇ ਲੋਕ ਇਸ ਸੰਵਿਧਾਨ ਨੂੰ ਨਹੀਂ ਮੰਨਦੇ ਤਾਂ ਕੋਈ ਗੱਲ ਨਹੀਂ। ਇਸਦਾ ਬਦਲ ਕੀ ਹੈ ? ਉਹ ਧੱਕੇਸ਼ਾਹੀ ਹੈ ਤੇ ਉਨ੍ਹਾਂ ਨੂੰ ਮਜ਼ਬੂਰ ਕਰਨਾ ਹੈ। ਕਸ਼ਮੀਰ ਦੇ ਲੋਕ ਇਹ ਗੱਲ ਨਹੀਂ ਚਾਹੁੰਦੇ। ...ਆਓ ਅਸੀਂ ਇਸ ਹਕੀਕਤ ਨੂੰ ਮੰਨੀਏ ਕਿ ਕਸ਼ਮੀਰ 'ਚ ਠੀਕ ਤਰ੍ਹਾਂ ਨਾਲ ਜਨਮਤ ਹੋਵੇ।"

ਜਨਮਤ ਕਰਾਉਣ ਦੀ ਗੱਲ ਇਕੱਲੇ ਨਹਿਰੂ ਨੇ ਹੀ ਨਹੀਂ ਕਹੀ ਬਲਕਿ 20 ਜਨਵਰੀ, 1948 ਨੂੰ ਸੰਯੁਕਤ ਰਾਸ਼ਟਰ ਦੀ ਸੁਰੱਖਿਆ ਪ੍ਰੀਸ਼ਦ ਨੇ ਵੀ ਮਤਾ ਪਾਸ ਕੀਤਾ ਜਿਸ ਵਿੱਚ ਉਸਨੇ 1947 ਤੋਂ ਬਾਅਦ ਭਾਰਤ-ਪਾਕਿਸਤਾਨ ਦਰਮਿਆਨ ਝਗੜੇ ਦੀ ਖੋਜ-ਪੜਤਾਲ ਕਰਨੀ ਸੀ। ਇੱਕ ਕਮਿਸ਼ਨ ਬਣਾਇਆ ਗਿਆ। ਇਸ ਕਮਿਸ਼ਨ ਨੇ 21 ਅਪ੍ਰੈਲ, 1948 ਨੂੰ ਪਾਸ ਕੀਤੇ ਮਤੇ 'ਚ ਕਿਹਾ ਕਿ ਪਹਿਲਾਂ ਪਾਕਿਸਤਾਨੀ ਫੌਜ, ਜੰਮੂ-ਕਸ਼ਮੀਰ 'ਚੋਂ ਵਾਪਿਸ ਜਾਵੇਗੀ ਅਤੇ ਕਸ਼ਮੀਰ ਦਾ ਇਲਹਾਕ ਭਾਰਤ ਨਾਲ ਹੋਵੇ ਜਾਂ ਪਾਕਿਸਤਾਨ ਨਾਲ ਇਸਦਾ ਫੈਸਲਾ ਲੋਕਾਂ ਦੇ ਜਨਮਤ ਰਾਹੀਂ ਕਰਵਾਇਆ ਜਾਵੇਗਾ ਜਿਹੜਾ ਸੰਯੁਕਤ ਰਾਸ਼ਟਰ ਦੀ ਨਿਗਰਾਨੀ ਹੇਠ ਹੋਵੇਗਾ।[6]

ਇਸ ਸਾਰੀ ਵਿਚਾਰ-ਚਰਚਾ ਦਾ ਸਾਰ-ਤੱਤ ਇਹ ਬਣ ਜਾਂਦਾ ਹੈ ਕਿ ਧਾਰਾ 370 ਨੂੰ ਰੱਦ ਕਰਨ ਬਾਰੇ ਕਸ਼ਮੀਰ ਦੀ ਕੰਸਟੀਚਿਊਐਂਟ ਅਸੈਂਬਲੀ ਕੋਈ ਫੈਸਲਾ ਕਰਦੀ, ਜੋ ਉਸਨੇ ਨਹੀਂ ਕੀਤਾ। ਇਹ ਫੈਸਲੇ ਨਾ ਹੋਣ ਦੇ ਸਮੇਂ ਦੌਰਾਨ ਧਾਰਾ 370 ਰਾਹੀਂ ਜੰਮੂ-ਕਸ਼ਮੀਰ ਨੂੰ ਅਖਤਿਆਰ ਦੇ ਦਿੱਤੇ ਗਏ ਕਿ ਉਹ ਆਪਣਾ ਸੰਵਿਧਾਨ ਬਣਾਵੇ। ਜੇਕਰ ਇਹ ਧਾਰਾ 370 ਨੂੰ ਹਟਾਉਂਦਿਆਂ ਜੰਮੂ-ਕਸ਼ਮੀਰ ਦੀ ਹੋਣੀ ਬਾਰੇ ਕੋਈ ਫੈਸਲਾ ਹੋਣਾ

ਸੀ ਤਾਂ ਉਸਦਾ ਇੱਕੋ-ਇੱਕ ਸਹੀ ਢੰਗ ਇਹ ਸੀ ਕਿ ਉੱਥੇ ਜਨਮਤ ਕਰਾਈ ਜਾਂਦੀ।

ਪਰ ਨਾ ਤਾਂ ਜੰਮੂ-ਕਸਮੀਰ ਦੀ ਕੰਸਟੀਚਿਊਐਂਟ ਅਸੈਂਬਲੀ ਤੋਂ ਧਾਰਾ 370 ਰੱਦ ਕਰਵਾਈ ਗਈ, ਨਾ ਹੀ ਉੱਥੋਂ ਦੀ ਜਨਤਾ ਤੋਂ ਜਨਮਤ ਕਰਾਕੇ ਕੋਈ ਫੈਸਲਾ ਕੀਤਾ ਗਿਆ ਅਤੇ ਨਾ ਹੀ ਜੰਮੂ-ਕਸ਼ਮੀਰ ਦੀ ਕਿਸੇ ਅਸੈਂਬਲੀ ਤੋਂ ਹੀ ਕੋਈ ਮਤਾ ਪਾਸ ਕਰਵਾਇਆ ਗਿਆ।

ਬਸ, ਕੀਤਾ ਕੀ ਗਿਆ ਉਹ ਇਹ ਕਿ ਪਹਿਲਾਂ ਉੱਥੇ ਗਵਰਨਰ ਸੱਤਿਆ ਪਾਲ ਮਾਲਿਕ ਲਗਾਕੇ ਉੱਥੋਂ ਦੇ ਸੂਬੇ ਨੂੰ ਰਾਸਟਰਪਤੀ ਰਾਜ ਅਧੀਨ ਲਿਆਂਦਾ ਗਿਆ, ਫਿਰ ਪਹਿਲਾਂ ਜਿਹੜੀਆਂ ਆਪਾਂ ਹਾਲਤਾਂ ਵਿਚਾਰੀਆਂ ਹਨ, ਉਹ ਬਣਾ ਦਿੱਤੀਆਂ ਅਤੇ ਅੰਤ'ਚ ਭਾਜਪਾ ਦੇ ਏਜੰਡੇ ਦੀ ਗਿਰੀ-370 ਧਾਰਾ ਨੂੰ ਖਤਮ ਕਰਨਾ- ਕਰ ਦਿੱਤਾ ਗਿਆ।

ਉਪਰੋਕਤ ਤਿੰਨੋਂ ਗੱਲਾਂ, ਜਿਹੜੀਆਂ ਧਾਰਾ 370 ਹਟਾਉਣ ਲਈ ਬੁਨਿਆਦੀ ਤੌਰ 'ਤੇ ਜ਼ਰੂਰੀ ਸਨ, ਉਹ ਹੀ ਨਹੀਂ ਕੀਤੀਆਂ ਗਈਆਂ ਤਾਂ ਫਿਰ ਜੰਮੂ-ਕਸ਼ਮੀਰ ਬਾਰੇ ਕੇਂਦਰ ਦੀ ਸਰਕਾਰ ਤੇ ਰਾਸ਼ਟਰਪਤੀ ਨੇ ਜਿਹੜਾ ਫੈਸਲਾ ਕੀਤਾ ਹੈ, ਉਸਨੂੰ ਸੰਵਿਧਾਨਕ ਤੌਰ 'ਤੇ ਕਿਵੇਂ ਵੀ ਠੀਕ ਨਹੀਂ ਕਿਹਾ ਜਾ ਸਕਦਾ।

ਭਾਜਪਾ ਦਾ ਮਨਸੂਬਾ ਕੀ ਹੈ? ਇਹ ਖਿੱਤਾ ਮੁਸਲਿਮ ਭਾਈਚਾਰੇ ਦੀ ਬਹੁ-ਗਿਣਤੀ ਵਾਲਾ ਹੈ, ਇਸ ਲਈ ਭਾਜਪਾ ਇਹ ਸੋਚਦੀ ਹੈ ਕਿ ਜੇਕਰ ਜੰਮੂ-ਕਸ਼ਮੀਰ 'ਚ ਨਵੀਂ ਵਿਧਾਨ ਸਭਾ ਨਿਰੋਲ ਉਨ੍ਹਾਂ ਦੀ ਜਾਂ ਉਨ੍ਹਾਂ ਦੀ ਪੂਰੀ ਤਰ੍ਹਾਂ ਪਿਛਲੱਗ ਨਹੀਂ ਬਣਦੀ ਤਾਂ ਉਹ ਧਾਰਾ 370 ਨੂੰ ਕਾਇਮ ਰੱਖਣ ਦਾ ਮਤਾ ਪਾਸ ਕਰ ਸਕਦੀ ਹੈ। ਇਸ ਲਈ ਇਸ ਸਰਕਾਰ ਨੇ ਆਪਣੇ ਰਾਹ ਦਾ ਇਹ ਰੋੜਾ ਹੀ ਖਤਮ ਕਰ ਦਿੱਤਾ ਕਿ ਜੰਮੂ-ਕਸ਼ਮੀਰ ਨੂੰ ਰਾਜ ਦਾ ਦਰਜਾ ਨਾ ਦਿੰਦਿਆਂ ਕੇਂਦਰੀ ਸ਼ਾਸ਼ਤ ਪ੍ਰਦੇਸ਼ ਹੀ ਬਣਾ ਦਿੱਤਾ। ਇਸ ਤਰ੍ਹਾਂ ਨਾਲ ਉੱਥੇ ਕੋਈ ਅਸੈਂਬਲੀ ਬਣ ਵੀ ਜਾਵੇਗੀ ਉਸ ਕੋਲ ਧਾਰਾ 370 ਨੂੰ ਖਤਮ ਕਰਨ ਜਾਂ ਨਾ ਕਰਨ ਬਾਰੇ ਕੋਈ ਅਧਿਕਾਰ ਹੀ ਨਹੀਂ ਹੋਣਗੇ ਜਿਵੇਂ ਦਿੱਲੀ 'ਚ ਕੇਜਰੀਵਾਲ ਸਰਕਾਰ ਵਾਰ ਵਾਰ ਦਿੱਲੀ ਨੂੰ ਸੂਬੇ ਦੇ ਪੂਰੇ ਅਧਿਕਾਰਾਂ ਦੀ ਮੰਗ ਕਰਦੀ ਆ ਰਹੀ ਹੈ, ਪਰ ਇਹ ਉਸਨੂੰ ਸੂਬਾ ਨਹੀਂ ਬਣਾ ਰਹੇ। ਇਸੇ ਲਈ ਗ੍ਰਹਿ ਮੰਤਰੀ ਅਮਿਤ ਸ਼ਾਹ ਨੇ ਧਾਰਾ 370 ਨੂੰ ਰੱਦ ਕਰਨ ਦਾ ਮਤਾ ਪੇਸ ਕਰਦਿਆਂ ਇੱਕ ਹਾਸੋਹੀਣਾ ਤਰਕ ਦਿੱਤਾ ਕਿ ਜੰਮੂ-ਕਸ਼ਮੀਰ ਦਾ ਜਿਹੜਾ ਰਾਜਪਾਲ ਹੈ, ਉਹ ਉੱਥੋਂ ਦੀ ਸਰਕਾਰ ਹੀ ਹੈ। ਜਦੋਂ ਕਿ ਹਰ ਸਾਧਾਰਨ ਸੂਝ-ਬੂਝ ਵਾਲਾ ਇਨਸਾਨ ਵੀ ਜਾਣਦਾ ਹੈ ਕਿ ਰਾਜਪਾਲ ਕੇਂਦਰ ਦਾ ਨੁਮਾਇਦਾ ਹੁੰਦਾ ਹੈ, ਉਹ ਲੋਕਾਂ ਦੁਆਰਾ ਚੁਣਿਆ ਕੋਈ ਪ੍ਰਤੀਨਿਧ ਨਹੀਂ ਹੁੰਦਾ। ਪਰ ਮੋਦੀ ਸਰਕਾਰ ਨੇ ਗਵਰਨਰ ਨੂੰ ਹੀ ਸਰਕਾਰ ਕਹਿੰਦਿਆਂ ਇਸ ਐਗਜੈਕਟਿਵ ਅਤੇ ਲੈਜਿਸਲੇਟਿਵ ਵਿੰਗਾਂ ਦੇ ਵਖਰੇਵੇਂ ਨੂੰ ਹੀ ਖਤਮ ਕਰ ਦਿੱਤਾ।

ਅੰਤ 'ਚ ਗੱਲ ਇਹ ਹੈ ਕਿ ਇਸ ਫੈਸਲੇ ਰਾਹੀਂ ਕੇਂਦਰ ਦੀ ਸਰਕਾਰ ਨੇ ਕਸ਼ਮੀਰੀ ਕੌਮੀਅਤ ਦੀ ਪਛਾਣ ਨੂੰ ਹੀ ਖਤਮ ਕਰਨ ਦਾ ਕਦਮ ਚੁੱਕਿਆ ਹੈ। ਕਿਉਂਕਿ ਕੌਮੀਅਤਾਂ ਤਾਂ ਸਾਡੇ ਦੇਸ਼ ਵਿੱਚ ਹੋਰ ਵੀ ਹਨ, ਇਸ ਲਈ ਕੌਮੀਅਤ ਦੀ ਹੋਂਦ ਵਾਸਤੇ ਮੰਗਾਂ ਉਠਾਉਣ ਦਾ ਰਾਹ ਹੀ ਖਤਮ ਕਰ ਦਿੱਤਾ ਹੈ। ਇਸ ਲਈ ਇਹ ਇਕੱਲੇ ਜੰਮੂ-ਕਸ਼ਮੀਰ ਦੇ ਰਾਜ ਦਾ ਮਸਲਾ ਨਹੀਂ ਹੈ ਕਿ ਬਲਕਿ ਜਿਹੜੇ ਵੀ ਰਾਜਾਂ ਦੇ ਲੋਕਾਂ ਨੇ ਭਾਸ਼ਾ ਸਮੇਤ ਹੋਰ ਪੱਖਾਂ ਨੂੰ ਲੈ ਕੇ ਆਪਣੇ ਸੰਘਰਸ਼ਾਂ ਰਾਹੀਂ ਰਾਜਾਂ ਦਾ ਦਰਜਾ ਹਾਸਲ ਕੀਤਾ ਉਨ੍ਹਾਂ ਨੂੰ ਖੋਰਦਿਆਂ ਇਹ ਦੇਸ਼ ਦੇ ਸੰਘੀ ਢਾਂਚੇ ਨੂੰ ਇਕ ਕੇਂਦਰੀ ਕਮਾਨ ਥੱਲੇ ਲਿਆ ਕੇ ਇੱਕੋ-ਇੱਕ ਖਿੱਤਾ ਬਣਾਉਣਾ ਹੈ। ਇਸਦੇ ਸੰਕੇਤ ਭਾਜਪਾ ਆਗੂਆਂ ਦੇ ਇੱਕ ਦੇਸ਼, ਇੱਕ ਟੈਕਸ, ਇੱਕ ਚੋਣ ਆਦਿ ਨਾਹਰਿਆਂ ਤੋਂ ਮਿਲਣੇ ਸ਼ੁਰੂ ਹੋ ਗਏ ਹਨ। ਭਾਜਪਾ ਵਾਲੇ ਜਿਹੜੀ ਦਲੀਲ ਦੇ ਰਹੇ ਹਨ, ਉਹ ਇਹ ਹੈ ਕਿ ਪਾਰਲੀਮੈਂਟ ਵਿੱਚ ਉਨ੍ਹਾਂ ਦੀ ਬਹੁਸੰਮਤੀ ਹੈ। ਜੇਕਰ ਉਨ੍ਹਾਂ ਦੀ ਵੋਟ ਪ੍ਰਤੀਸ਼ਤ ਗਿਣੀ ਜਾਵੇ ਤਾਂ ਉਹ 31 ਜਾਂ 32 ਪ੍ਰਤੀਸ਼ਤ ਹੀ ਬਣਦੇ ਹਨ, ਇਸ ਲਈ ਉਹ ਵੋਟਾਂ ਦੇ ਪੱਖ ਤੋਂ ਸਮੁੱਚੀਆਂ ਵੋਟਾਂ ਦੀ ਬਹੁ-ਗਿਣਤੀ ਨਹੀਂ ਬਣਦੇ। ਦੂਸਰੀ ਗੱਲ ਇਹ ਕਿ ਬਹੁ-ਗਿਣਤੀ ਹੋਣ ਦਾ ਮਤਲਬ ਇਹ ਨਹੀਂ ਹੁੰਦਾ ਕਿ ਕਾਨੂੰਨਾਂ ਦੀਆਂ ਧੱਜੀਆਂ ਉਡਾਉਂਦਿਆਂ ਬਹੁ-ਗਿਣਤੀ ਕੁੱਝ ਵੀ ਕਰੀ ਜਾਵੇ। ਪਰ ਜਦੋਂ ਜੀਂਦ 'ਚ ਕੀਤੀ ਗਈ ਇੱਕ ਰੈਲੀ 'ਚ ਗ੍ਰਹਿ ਮੰਤਰੀ ਅਮਿਤ ਸ਼ਾਹ ਬਿਆਨ ਦਿੰਦਾ ਹੈ ਉਨ੍ਹਾਂ ਨੇ 300 ਦਾ ਅੰਕੜਾ ਲਿਆ ਤੇ 75 ਦਿਨਾਂ 'ਚ ਹੀ ਧਾਰਾ 370 ਦਾ ਖਾਤਮਾ ਕਰ ਦਿੱਤਾ ਤਾਂ ਇਸ 'ਚੋਂ ਇਕੱਲੀ ਉਨ੍ਹਾਂ ਦੀ ਬਹੁ-ਗਿਣਤੀ ਹੋਣ ਦੀ ਝਲਕ ਨਹੀਂ ਮਿਲਦੀ ਬਲਕਿ ਬਹੁ-ਗਿਣਤੀ ਦੇ ਆਸਰੇ ਕੁੱਝ ਵੀ ਕਰਨ ਦੇ ਮਨਸੂਬੇ ਪ੍ਰਗਟ ਹੁੰਦੇ ਹਨ ਜਿਸਨੂੰ ਬਹੁ-ਗਿਣਤੀਵਾਦ ਕਿਹਾ ਜਾਂਦਾ ਹੈ।

ਸੋ ਮੁਕਦੀ ਗੱਲ ਕਿਉਂਕਿ ਭਾਜਪਾ ਵਾਲੇ ਬਹੁਗਿਣਤੀਵਾਦ ਦੀ ਧਾਰਨਾ ਲੈ ਕੇ ਚੱਲ ਰਹੇ ਹਨ, ਇਸ ਲਈ ਇਹ ਸੂਬਿਆਂ ਤੋਂ ਸਮੁੱਚੀਆਂ ਸ਼ਕਤੀਆਂ ਖੋਹ ਕੇ ਕੇਂਦਰ ਦੇ ਹੱਥ ਦਿੰਦਿਆਂ, ਰਾਜਾਂ ਦੀਆਂ ਹਰ ਕਿਸਮ ਦੀਆਂ ਪਛਾਣਾਂ ਨੂੰ ਖਤਮ ਕਰਦਿਆਂ ਦੇਸ਼ ਦੇ ਸੰਘੀ ਢਾਂਚੇ ਨੂੰ ਖਤਮ ਕਰ ਦੇਣਾ ਚਾਹੁੰਦੇ ਹਨ। ਇਸ ਤਰ੍ਹਾਂ ਕਰਦਿਆਂ ਇੱਥੇ ਇੱਕੋ-ਇੱਕ ਕੇਂਦਰੀ ਕਮਾਨ ਹੇਠ ਆਪਾਸ਼ਾਹ ਰਾਜ ਸਥਾਪਤ ਕਰਨ ਦੇ ਰਾਹ ਪੈ ਗਏ ਹਨ। ਸੂਬਿਆਂ ਦੀ ਵੱਖਰੀ ਹੋਂਦ ਤਾਂ ਇਨ੍ਹਾਂ ਨੂੰ ਭਾਰਤ ਨੂੰ ਖੰਡਤ ਕਰਨ ਵਾਲੇ ਕੰਡੇ ਦੀ ਤਰ੍ਹਾਂ ਚੁਭਦੀ ਹੈ। ਇਸੇ ਲਈ ਸਾਡੇ ਦੇਸ਼ ਦੇ ਉੱਪ-ਰਾਸ਼ਟਰਪਤੀ ਵੈਂਕਈਆ ਨਾਈਡੂ ਨੇ ਬਿਆਨ ਦਿੱਤਾ ਹੈ ਕਿ

'ਅਖੰਡ ਭਾਰਤ' ਵਾਸਤੇ ਧਾਰਾ 370 ਦਾ ਖਾਤਮਾ ਜ਼ਰੂਰੀ ਸੀ।

ਇਸ ਲਈ ਲੋਕ-ਪੱਖੀ ਸ਼ਕਤੀਆਂ ਨੂੰ ਭਾਜਪਾ ਦੀ ਅਗਵਾਈ ਵਾਲੀ ਕੇਂਦਰੀ ਸਰਕਾਰ ਵੱਲੋਂ ਚੁੱਕੇ ਜਾਂਦੇ ਅਜਿਹੇ ਆਪਾਸ਼ਾਹ ਕਦਮਾਂ ਪਿੱਛੇ ਕੰਮ ਕਰਦੇ ਘਾਤਕ ਮਨਸੂਬਿਆਂ ਨੂੰ ਸਮਝਣ ਅਤੇ ਜੰਮੂ-ਕਸ਼ਮੀਰ ਦੇ ਰਾਜ ਦੇ ਦਰਜੇ ਨੂੰ ਕਾਇਮ ਰੱਖਣ ਲਈ ਆਵਾਜ਼ ਬੁਲੰਦ ਕਰਦਿਆਂ ਦੇਸ਼ ਦੇ ਸੰਘੀ ਢਾਂਚੇ ਦੇ ਪੱਖ 'ਚ ਅਵਾਜ਼ ਉਠਾਉਣੀ ਚਾਹੀਦੀ ਹੈ।

(**ਹਵਾਲੇ : 1,2,3,4,5,6**

**Source: Wikipedia, the free Encyclopedia**)

---

***ਸਫਾ 7 ਦਾ ਬਾਕੀ...***

ਨੈਤਿਕ ਚਿੰਤਨ ਆਦਿ ਬਾਰੇ ਪੜ੍ਹਾਇਆ ਜਾਵੇਗਾ। ਇਹਨਾਂ ਵਿਸ਼ਿਆਂ ਨੂੰ ਪੜ੍ਹਦਿਆਂ ਹੀ ਸਾਫ਼ ਹੋ ਜਾਂਦਾ ਹੈ ਕਿ ਇਸ ਕੋਰਸ ਜ਼ਰੀਏ ਸਿੱਖਿਆ ਦਾ ਭਗਵਾਂਕਰਨ ਤੇਜ਼ ਕਰਨ ਦੀ ਤਿਆਰੀ ਹੈ। ਇਤਿਹਾਸ ਨੂੰ ਤੋੜ-ਮਰੋੜ ਕੇ ਪੇਸ਼ ਕਰਨਾ, ਨੈਤਿਕਤਾ ਦੇ ਨਾਮ 'ਤੇ ਪਿਛਾਂਹਖਿੱਚੂ ਕਦਰਾਂ-ਕੀਮਤਾਂ ਵਿਦਿਆਰਥੀਆਂ ਦੇ ਮਨਾਂ ਵਿੱਚ ਭਰ ਕੇ ਹਕੂਮਤ ਵਿਦਿਆਰਥੀਆਂ ਨੂੰ, ਜੋ ਸਮਾਜ ਦਾ ਚੇਤੰਨ ਤਬਕਾ ਹੁੰਦੇ ਹਨ, ਆਪਦੇ ਹਿੱਤਾਂ ਲਈ ਵਰਤਣਾ ਚਾਹੁੰਦੀ ਹੈ। ਇਸ ਕੋਰਸ ਜ਼ਰੀਏ "ਕਲਾਵਾਂ" ਤਾਂ ਪਤਾ ਨਹੀਂ ਕਿੰਨੀਆਂ ਦਿੱਤੀਆਂ ਜਾਣਗੀਆਂ ਪਰ ਘੱਟ-ਗਿਣਤੀਆਂ, ਔਰਤਾਂ-ਦਲਿਤਾਂ ਖਿਲਾਫ਼ ਨਫ਼ਰਤ, ਅੰਨ੍ਹੇ ਕੌਮਵਾਦ ਦੀ ਕਲਾ ਜਰੂਰ ਦੇ ਦਿੱਤੀ ਜਾਵੇਗੀ।

ਸਿੱਖਿਆ ਨੀਤੀ ਵਿੱਚ ਵਿਦਿਆਰਥੀਆਂ ਨੂੰ ਵਿੱਦਿਅਕ ਅਦਾਰਿਆਂ ਵਿੱਚ ਆਉਣ ਵਾਲੀਆਂ ਦਿੱਕਤਾਂ ਦਾ ਜ਼ਿਕਰ ਕਰਦਿਆਂ ਕਿਹਾ ਗਿਆ ਹੈ ਕਿ ਇਮਤਿਹਾਨਾਂ ਦਾ ਡਰ ਅਤੇ ਉਨ੍ਹਾਂ ਦੇ ਮੁਲਾਂਕਣ ਲਈ ਸਹੀ ਪ੍ਰਕਿਰਿਆ ਨਾ ਹੋਣਾ ਆਦਿ ਵਿਦਿਆਰਥੀਆਂ ਲਈ ਚੰਗਾ ਮਾਹੌਲ ਸਿਰਜਣ ਵਿੱਚ ਦਿੱਕਤ ਹਨ। ਇਸ ਦੇ ਹੱਲ ਲਈ ਉਨ੍ਹਾਂ ਨੇ ਉਚੇਰੀ ਸਿੱਖਿਆ ਕੌਂਸਲ ਜਥੇਬੰਦ ਕਰਨ ਦਾ ਸੁਝਾਅ ਦਿੱਤਾ ਹੈ। ਪਰ ਮੋਦੀ ਸਰਦਾਰ ਵਿੱਦਿਅਕ ਕੈਂਪਸਾਂ ਵਿੱਚ ਲਗਾਤਾਰ ਜਮਹੂਰੀ ਘੇਰੇ ਦਾ ਗਲ ਘੁੱਟਦੀ ਆਈ ਹੈ। ਵਿਦਿਆਰਥੀਆਂ ਵੱਲੋਂ ਹੱਕਾਂ ਲਈ ਲੜੇ ਗਏ ਸੰਘਰਸ਼ਾਂ ਦੀ ਸੰਘੀ ਨੱਪਦੀ ਆਈ ਹੈ। "ਦੇਸ਼-ਭਗਤੀ" ਜਗਾਉਣ ਲਈ ਵਿੱਦਿਅਕ ਅਦਾਰਿਆਂ ਦੇ ਬਾਹਰ "ਫੌਜੀ ਟੈਂਕ" (ਜੰਗ ਦੌਰਾਨ ਵਰਤਿਆ ਜਾਣ ਵਾਲਾ ਟੈਂਕ) ਖੜ੍ਹਾ ਕਰਨ ਦਾ ਫੁਰਮਾਨ ਜਾਰੀ ਕਰਨ ਵਾਲੀ ਸਰਕਾਰ ਵਿਦਿਆਰਥੀਆਂ ਲਈ ਕਿੰਝ ਚੰਗਾ ਮਾਹੌਲ ਸਿਰਜ ਸਕਦੀ ਹੈ, ਇਸ ਤੋਂ ਤੁਸੀਂ ਖ਼ੁਦ ਜਾਣੂ ਹੋ।



**- ਪਾਵੇਲ**

**(ਆਗੂ, ਦਿਸ਼ਾ ਸਟੂਡੈਂਟਸ ਆਰਗੇਨਾਈਜੇਸ਼ਨ, ਹਰਿਆਣਾ)**

## ਤਵਾਰੀਖ ਦਾ ਹਿੱਸਾ ਬਣੇ ਦਿਨ

| | | |
|---|---|---|
| 5 ਸਤੰਬਰ | : | ਕੌਮੀ ਅਧਿਆਪਕ ਦਿਵਸ |
| 8 ਸਤੰਬਰ | : | ਜਨਮ ਰੂਸੀ ਲੇਖਕ ਰਸੂਲ ਹਮਜਾਤੋਵ (ਲੇਖਕ 'ਮੇਰਾ ਦਾਗਿਸਤਾਨ') (1923) |
| 8 ਸਤੰਬਰ | : | ਕੌਮਾਂਤਰੀ ਸਾਖਰਤਾ ਦਿਵਸ |
| 9 ਸਤੰਬਰ | : | ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦਾ ਦਿਹਾਂਤ (1976) |
| 9 ਸਤੰਬਰ | : | ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828) |
| 13 ਸਤੰਬਰ | : | ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63ਵੇਂ ਦਿਨ ਸ਼ਹੀਦੀ (1929) |
| 16 ਸਤੰਬਰ | : | ਸੰਸਾਰ ਓਜ਼ੋਨ ਦਿਵਸ |
| 16 ਸਤੰਬਰ | : | ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766) |
| 16 ਸਤੰਬਰ | : | ਜਨਮ (ਨਾਟਕਕਾਰ ਗੁਰਸ਼ਰਨ ਸਿੰਘ) (1929) |
| 18 ਸਤੰਬਰ | : | ਡਾ. ਅਬਰਾਹਮ ਟੀ. ਕਾਵੂਰ ਦਾ ਦਿਹਾਂਤ (1978) |
| 23 ਸਤੰਬਰ | : | ਨੈਪਚੂਨ ਗ੍ਰਹਿ ਦੀ ਖ਼ੋਜ (1846) |
| 28 ਸਤੰਬਰ | : | ਜਨਮ ਦਿਨ ਸ਼ਹੀਦ ਭਗਤ ਸਿੰਘ (1907) |
| 9 ਅਕਤੂਬਰ | : | ਇਨਕਲਾਬੀ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967) |
| 10 ਅਕਤੂਬਰ | : | ਸੰਸਾਰ ਮਾਨਸਿਕ ਸਿਹਤ ਦਿਵਸ |
| 16 ਅਕਤੂਬਰ | : | ਵਿਸ਼ਵ ਖੁਰਾਕ ਦਿਵਸ |
| 16 ਅਕਤੂਬਰ | : | ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968) |

## ਕ੍ਰਿਸ਼ਨ ਬਰਗਾੜੀ ਮਸ਼ਵਰਾ ਕੇਂਦਰ ਦਾ ਦਿਨ ਤਬਦੀਲ

ਪਿੰਡ ਬਰਗਾੜੀ (ਫਰੀਦਕੋਟ) ਵਿਖੇ ਚਲਦਾ ਮਾਨਸਿਕ ਸਿਹਤ ਮਸ਼ਵਰਾ ਕੇਂਦਰ ਹੁਣ ਹਰ ਹਫ਼ਤੇ ਐਤਵਾਰ ਦੀ ਬਜਾਏ ਹਰ ਸ਼ਨੀਵਾਰ ਨੂੰ ਖੁੱਲ੍ਹਦਾ ਹੈ।

**ਚੰਨਣ ਵਾਂਦਰ**

ਇੰਚਾਰਜ ਮਸ਼ਵਰਾ ਕੇਂਦਰ (98143-37522)



# ਬ੍ਰਹਿਮੰਡ ਸੰਬੰਧੀ ਸਾਡੀ ਤਸਵੀਰ

**ਸਟੀਫਨ ਹਾਕਿੰਗ**

ਬ੍ਰਹਿਮੰਡ ਬਾਰੇ ਕਿਸੇ ਅੰਤਿਮ ਨਤੀਜੇ ਤੋਂ ਪਹਿਲਾਂ ਸਾਨੂੰ ਇਹ ਸਮਝਣਾ ਪਵੇਗਾ ਕਿ ਵਿਗਿਆਨਕ ਨਿਯਮ ਕੀ ਹੁੰਦੇ ਹਨ। ਜੇ ਸਾਧਾਰਣ ਪਰਿਪੇਖ ਵਿੱਚ ਦੇਖਣਾ ਹੋਵੇ ਤਾਂ ਕੋਈ ਵੀ ਵਿਗਿਆਨਕ ਨਿਯਮ ਬ੍ਰਹਿਮੰਡ ਜਾਂ ਇਸਦੇ ਕਿਸੇ ਭਾਗ ਦਾ ਮਾਡਲ ਪੇਸ਼ ਕਰ ਸਕਦਾ ਹੈ। ਇਹ ਸਿਰਫ਼ ਸਾਡੇ ਦਿਮਾਗ ਵਿੱਚ ਹੀ ਮਹਿਸੂਸ ਹੁੰਦਾ ਹੈ ਤੇ ਇਸਦਾ ਕੋਈ ਪ੍ਰਤੱਖ ਰੂਪ ਨਹੀਂ ਹੁੰਦਾ। ਕਿਸੇ ਵੀ ਵਿਗਿਆਨਕ ਨਿਯਮ ਨੂੰ ਤਾਂ ਹੀ ਚੰਗਾ ਕਿਹਾ ਜਾ ਸਕਦਾ ਹੈ ਜੇ ਇਹ ਕੁੱਝ ਖਾਸ ਪ੍ਰਸ਼ਨਾਂ ਦਾ ਉੱਤਰ ਦੇਵੇ।

ਕੋਈ ਵੀ ਵਿਗਿਆਨਕ ਨਿਯਮ ਹਮੇਸ਼ਾ ਲਈ ਸਥਾਈ ਨਹੀਂ ਹੋ ਸਕਦਾ, ਸਗੋਂ ਇਹ ਸਿਰਫ਼ ਇੱਕ ਵਿਚਾਰ ਹੁੰਦਾ ਹੈ। ਇਸ ਨੂੰ ਹਮੇਸ਼ਾ ਲਈ ਸਥਾਪਤ ਨਹੀਂ ਕੀਤਾ ਜਾ ਸਕਦਾ। ਇਸਦਾ ਕੋਈ ਅਰਥ ਨਹੀਂ ਕਿ ਕੋਈ ਸਿਧਾਂਤ ਕਿੰਨਾ ਚਿਰ ਸਹੀ ਕੰਮ ਕਰਦਾ ਹੈ, ਪਰ ਕਦੇ ਵੀ ਇਹ ਦ੍ਰਿੜ ਹੋ ਕੇ ਨਹੀਂ ਕਿਹਾ ਜਾ ਸਕਦਾ ਕਿ ਅਗਲੇ ਪ੍ਰੀਖਣ ਲਈ ਇਹ ਸਿਧਾਂਤ ਬਿਲਕੁਲ ਸਹੀ ਨਤੀਜੇ ਦੇਵੇਗਾ। ਹੋ ਸਕਦਾ ਹੈ ਅਗਲਾ ਪ੍ਰੀਖਣ ਇਹੀ ਸਿਧਾਂਤ 'ਤੇ ਕੰਮ ਕਰਦੇ ਹੋਏ ਇਸ ਤੋਂ ਉਲਟ ਨਤੀਜੇ ਦੇਵੇ। ਦੂਜੇ ਸ਼ਬਦਾਂ ਵਿੱਚ ਕਿਸੇ ਪ੍ਰਮਾਣਿਤ ਸਿਧਾਂਤ ਨੂੰ ਗਲਤ ਸਾਬਤ ਕਰਨ ਲਈ ਸਿਰਫ਼ ਇੱਕ ਪ੍ਰਯੋਗ ਦੀ ਹੀ ਲੋੜ ਹੁੰਦੀ ਹੈ ਜੋ ਇਸ 'ਤੇ ਪ੍ਰਸ਼ਨ ਚਿੰਨ੍ਹ ਲਾਉਂਦਾ ਹੋਵੇ। ਜਦੋਂ ਤੱਕ ਕੋਈ ਨਿਯਮ ਸਹੀ ਨਤੀਜੇ ਦਿੰਦਾ ਰਹਿੰਦਾ ਹੈ, ਉਦੋਂ ਤੱਕ ਸਾਡਾ ਵਿਸ਼ਵਾਸ ਇਸ ਵਿੱਚ ਬਣਿਆ ਰਹਿੰਦਾ ਹੈ ਪਰ ਜੇ ਕੋਈ ਇੱਕ ਵੀ ਪ੍ਰਯੋਗ ਇਸ ਦੇ ਉਲਟ ਨਤੀਜੇ ਦਿੰਦਾ ਹੈ ਤਾਂ ਸਾਨੂੰ ਇਸ ਪ੍ਰਚੱਲਿਤ ਸਿਧਾਂਤ ਨੂੰ ਰੱਦ ਕਰਨਾ ਪਵੇਗਾ ਜਾਂ ਇਸ ਵਿੱਚ ਸੁਧਾਰ ਕਰਨਾ ਪਵੇਗਾ।

ਅਸਲ ਵਿੱਚ ਕੋਈ ਵੀ ਵਿਗਿਆਨਕ ਨਿਯਮ ਕਿਸੇ ਪ੍ਰਚੱਲਿਤ ਸਿਧਾਂਤ ਦਾ ਵਿਸਥਾਰ ਹੀ ਹੁੰਦਾ ਹੈ। ਮਿਸਾਲ ਵਜੋਂ ਬੁੱਧ ਗ੍ਰਹਿ ਦੇ ਸੂਖਮ ਅਧਿਐਨ ਤੋਂ ਪਤਾ ਲੱਗਾ ਹੈ ਕਿ ਇਸ ਦੀ ਜੋ ਗਤੀ ਨਿਊਟਨ ਦੇ ਗੁਰੂਤਾ ਖਿੱਚ ਦੇ ਸਿਧਾਂਤ ਤੋਂ ਨਿਰਧਾਰਿਤ ਕੀਤੀ ਗਈ ਸੀ, ਉਹ ਅਸਲੀਅਤ ਤੋਂ ਥੋੜ੍ਹੀ ਜਿਹੀ ਭਿੰਨ ਹੈ। ਇਸ ਲਈ ਆਈਨਸਟਾਈਨ ਨੇ ਆਪਣਾ ਸਾਪੇਖਤਾ ਦਾ ਸਿਧਾਂਤ ਪੇਸ਼ ਕੀਤਾ। ਅਸਲ ਵਿੱਚ ਸਾਪੇਖਤਾ ਦਾ ਸਿਧਾਂਤ ਗੁਰੂਤਾ ਦੇ ਸਿਧਾਂਤ ਤੋਂ ਥੋੜ੍ਹਾ ਹੀ ਭਿੰਨ ਹੈ। ਗੁਰੂਤਾ ਦਾ ਸਿਧਾਂਤ ਜਿੱਥੇ ਗ੍ਰਹਿਆਂ ਦੀ ਗਤੀ ਲਈ ਸਿਰਫ਼ ਗੁਰੂਤਾ ਨੂੰ ਹੀ ਆਧਾਰ ਮੰਨਦਾ ਹੈ, ਉੱਥੇ ਸਾਪੇਖਤਾ ਦੇ ਸਿਧਾਂਤ ਰਾਹੀਂ ਆਈਨਸਟਾਈਨ ਨੇ ਗੁਰੂਤਾ ਦੇ ਨਾਲ-ਨਾਲ ਸਪੇਸ, ਸਮੇਂ ਅਤੇ ਰੌਸ਼ਨੀ ਨੂੰ ਵੀ ਵਿਚਾਰਿਆ ਹੈ। ਇਸ ਲਈ ਕਿਹਾ ਜਾ ਸਕਦਾ ਹੈ ਕਿ ਨਿਊਟਨ ਨੇ ਜੋ ਨਹੀਂ ਦੇਖਿਆ ਸੀ ਆਈਨਸਟਾਈਨ ਨੇ ਉਸਦੀ ਮਹੱਤਤਾ ਵੀ ਪੇਸ਼ ਕੀਤੀ ਹੈ ਤੇ ਇਹੀ ਤੱਥ ਸਾਪੇਖਤਾ ਸਿਧਾਂਤ ਦੀ ਵਿਸ਼ੇਸਤਾ ਹੋ ਨਿੱਬੜਿਆ। ਫਿਰ ਵੀ ਅਸੀਂ ਅੱਜ ਵੀ ਆਈਨਸਟਾਈਨ ਦੀ ਬਜਾਏ ਨਿਊਟਨ ਦੇ ਸਿਧਾਂਤ ਨੂੰ ਹੀ ਵੱਧ ਵਰਤੋਂ ਕਰਦੇ ਹਾਂ ਕਿਉਂਕਿ ਸਾਡੀਆਂ ਰੋਜ਼ਾਨਾ ਦੀਆਂ ਹਾਲਤਾਂ ਵਿੱਚ ਨਿਊਟਨ ਫਿੱਟ ਬੈਠਦਾ ਹੈ। ਇਸ ਦੇ ਨਾਲ-ਨਾਲ ਹੀ ਨਿਊਟਨ ਦਾ ਸਿਧਾਂਤ ਆਈਨਸਟਾਈਨ ਦੇ ਸਿਧਾਂਤ ਨਾਲੋਂ ਵਧੇਰੇ ਸਾਧਾਰਣ ਹੈ।

ਵਿਗਿਆਨ ਦਾ ਉਦੇਸ਼ ਅਜਿਹਾ ਇੱਕੋ-ਇੱਕ ਨਿਯਮ ਪੇਸ਼ ਕਰਨਾ ਹੈ ਜੋ ਇਕੱਲਾ ਹੀ ਸਾਰੇ ਬ੍ਰਹਿਮੰਡ ਦੀ ਵਿਆਖਿਆ ਕਰ ਸਕੇ। ਭਾਵੇਂ ਕਿ ਅੱਜ ਜੋ ਤਰੀਕਾ ਬਹੁਤੇ ਵਿਗਿਆਨੀ ਅਪਣਾਉਂਦੇ ਹਨ, ਉਹ ਇਹ ਹੈ ਕਿ ਕਿਸੇ ਸਮੱਸਿਆ ਨੂੰ ਦੋ ਜਾਂ ਵਧੇਰੇ ਭਾਗਾਂ ਵਿੱਚ ਉਸ ਦੀ ਗੁੰਝਲਦਾਰਤਾ ਅਨੁਸਾਰ ਵੰਡ ਕੇ ਉਸਦੇ ਹੱਲ ਲਈ ਯਤਨ ਕੀਤੇ ਜਾਣ ਤਾਂ ਕਿ ਗੁੰਝਲਦਾਰ ਸਮੱਸਿਆ ਵੀ ਸਾਧਾਰਣ ਲੱਗੇ। ਇਸ ਤਰ੍ਹਾਂ ਇਸ ਸਮੱਸਿਆ ਨੂੰ ਵੀ ਦੋ ਭਾਗਾਂ ਵਿੱਚ ਵੰਡ ਲਿਆ ਜਾਂਦਾ ਹੈ। ਪਹਿਲਾ ਤਾਂ ਇਹ ਹੈ ਕਿ ਜਿਸ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਸਮੇਂ ਦੇ ਨਾਲ ਬ੍ਰਹਿਮੰਡ ਕਿਸ ਤਰ੍ਹਾਂ ਬਦਲਿਆ ਹੈ। (ਜੇ ਅਸੀਂ ਇਹ ਨਿਸ਼ਚਿਤ ਤੌਰ 'ਤੇ ਕਹਿ ਸਕੀਏ ਕਿ ਇੱਕ ਖਾਸ ਸਮੇਂ 'ਤੇ ਬ੍ਰਹਿਮੰਡ ਕਿਸ ਤਰ੍ਹਾਂ ਦਾ ਸੀ ਤਾਂ ਭੌਤਿਕੀ ਨਿਯਮਾਂ ਦੀ ਮੱਦਦ ਨਾਲ ਇਹ ਕਿਹਾ ਜਾ ਸਕਦਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਇਹ ਕਿਸ ਤਰ੍ਹਾਂ ਦਾ ਹੋਵੇਗਾ।) ਦੂਸਰਾ ਪੱਖ ਬ੍ਰਹਿਮੰਡ ਦੀ ਮੁੱਢਲੀ ਸਥਿਤੀ ਬਾਰੇ ਜਾਨਣਾ ਹੈ। ਕੁੱਝ ਲੋਕਾਂ ਦਾ ਵਿਚਾਰ ਹੈ ਕਿ ਵਿਗਿਆਨ ਨੂੰ ਸਿਰਫ਼ ਪਹਿਲੇ ਪੱਖ ਤੱਕ ਹੀ ਸੀਮਿਤ ਰਹਿਣਾ ਚਾਹੀਦਾ ਹੈ ਕਿਉਂਕਿ ਦੂਸਰਾ ਪੱਖ ਇਸ ਗੱਲ 'ਤੇ ਨਿਰਭਰ ਕਰਦਾ ਹੈ ਕਿ ਕੋਈ ਵਿਅਕਤੀ ਸੂਖਮ ਵਿਚਾਰ ਰੱਖਦਾ ਹੈ ਜਾਂ ਧਾਰਮਿਕ ਵਿਚਾਰਾਂ ਦਾ ਧਾਰਣੀ ਹੈ।

ਪੂਰੇ ਬ੍ਰਹਿਮੰਡ ਦੇ ਸਾਰੇ ਭੇਦਾਂ ਨੂੰ ਸਮਝਣ ਲਈ ਕਿਸੇ ਇੱਕ ਸਾਂਝੇ ਸੰਕਲਪ ਜਾਂ ਨਿਯਮ ਦੀ ਖੋਜ ਕਰਨਾ ਬੇਹੱਦ ਮੁਸ਼ਕਿਲ

ਕੰਮ ਹੈ। ਇਸਦੀ ਬਜਾਏ ਸਾਨੂੰ ਇਸ ਸਮੱਸਿਆ ਨੂੰ ਕਈ ਭਾਗਾਂ ਵਿੱਚ ਵੰਡਣਾ ਪਵੇਗਾ ਅਤੇ ਹਰੇਕ ਛੋਟੀ ਸਮੱਸਿਆ ਲਈ ਇੱਕ ਅਲੱਗ ਨਿਯਮ ਬਣਾਉਣਾ ਪਵੇਗਾ। ਇਹ ਅਲੱਗ-ਅਲੱਗ ਨਿਯਮ ਕਿਸੇ ਇੱਕ ਖਾਸ ਸਮੱਸਿਆ ਦਾ ਸਫਲਤਾ ਪੂਰਵਕ ਵਿਸਲੇਸ਼ਣ ਕਰਦੇ ਹਨ ਅਤੇ ਬਾਕੀ ਸਾਰੀਆਂ ਸਮੱਸਿਆਵਾਂ ਸੰਬੰਧੀ ਚੁੱਪ ਵੱਟ ਲੈਂਦੇ ਹਨ। ਹੋ ਸਕਦਾ ਹੈ ਕਿ ਇਹ ਤਰੀਕਾ ਠੀਕ ਨਾ ਹੋਵੇ ਕਿਉਂਕਿ ਜਦੋਂ ਬ੍ਰਹਿਮੰਡ ਦੀ ਹਰੇਕ ਚੀਜ਼ ਬਾਕੀ ਸਾਰੀਆਂ ਚੀਜ਼ਾਂ ਨਾਲ ਅੰਤਰ-ਸੰਬੰਧਤ ਹੈ ਤਾਂ ਕਿਸੇ ਇੱਕ ਸਮੱਸਿਆ ਨੂੰ ਨਿਖੇੜ ਕੇ ਦੇਖਣਾ ਤਰਕਸੰਗਤ ਨਹੀਂ ਲੱਗਦਾ। ਪਰ ਇਹ ਕੁੱਝ ਹੁੰਦੇ ਹੋਏ ਵੀ ਇਸੇ ਤਰੀਕੇ ਨਾਲ ਅਸੀਂ ਪਿਛਲੇ ਸਮੇਂ ਵਿੱਚ ਕਾਫੀ ਗੁੰਝਲਾਂ ਸੁਲਝਾਉਣ ਵਿੱਚ ਸਫਲਤਾ ਹਾਸਲ ਕੀਤੀ ਹੈ। ਉਦਾਹਰਣ ਵਜੋਂ ਇੱਕ ਵਾਰ ਫੇਰ ਨਿਊਟਨ ਦੇ ਗੁਰੁਤਾ ਖਿੱਚ ਦੇ ਸਿਧਾਂਤ ਨੂੰ ਹੀ ਲੈਣਾ ਪਵੇਗਾ ਜੋ ਸਾਨੂੰ ਦੱਸਦਾ ਹੈ ਕਿ ਗੁਰੂਤਾ ਖਿੱਚ ਦੋ ਪਦਾਰਥਾਂ ਦੇ ਪੁੰਜ ’ਤੇ ਹੀ ਨਿਰਭਰ ਕਰਦੀ ਹੈ ਅਤੇ ਇਸ ਗੱਲ ਨਾਲ ਕੋਈ ਫ਼ਰਕ ਨਹੀਂ ਪੈਂਦਾ ਕਿ ਇਹ ਦੋ ਪਦਾਰਥ ਕਿਸ ਚੀਜ਼ ਦੇ ਬਣੇ ਹੋਏ ਹਨ। ਇਸ ਲਈ ਸਾਨੂੰ ਸੂਰਜ, ਚੰਦਰਮਾ ਜਾਂ ਹੋਰ ਗ੍ਰਹਿਆਂ ਦੀ ਗਤੀ ਜਾਨਣ ਲਈ ਉਹਨਾਂ ਦੇ ਪੁੰਜ ਨੂੰ ਛੱਡ ਕੇ ਉਹਨਾਂ ਦੀ ਬਣਤਰ ਬਾਰੇ ਜਾਨਣ ਦੀ ਲੋੜ ਨਹੀਂ ਹੈ।

ਅੱਜ ਵਿਗਿਆਨੀ ਦੋ ਸਿਧਾਂਤਾਂ ਨਾਲ ਬ੍ਰਹਿਮੰਡ ਦਾ ਵਿਸਲੇਸ਼ਣ ਕਰਦੇ ਹਨ। ਪਹਿਲਾ ਤਾਂ ਹੈ - ਸਾਪੇਖਤਾ ਦਾ ਸਿਧਾਂਤ ਅਤੇ ਦੂਸਰਾ ਹੈ - ਕੁਆਂਟਮ ਸਿਧਾਂਤ (Quantum Theory)। ਇਹ ਦੋਵੇਂ ਸਿਧਾਂਤ ਨਿਸ਼ਚੇ ਹੀ ਵੀਹਵੀਂ ਸਦੀ ਦੇ ਪਹਿਲੇ ਅੱਧ ਦੀਆਂ ਮਨੁੱਖੀ ਦਿਮਾਗ ਦੀਆਂ ਦੋ ਮਹਾਨ ਪ੍ਰਾਪਤੀਆਂ ਹਨ। ਸਾਪੇਖਤਾ ਦਾ ਸਿਧਾਂਤ ਬਹੁਤ ਵੱਡੇ ਪੱਧਰ ’ਤੇ ਬ੍ਰਹਿਮੰਡ ਦੇ ਢਾਂਚੇ ਅਤੇ ਗੁਰੂਤਾ ਖਿੱਚ ਦਾ ਵਿਸਲੇਸ਼ਣ ਸਫਲਤਾਪੂਰਵਕ ਕਰਦਾ ਹੈ ਜਦ ਕਿ ਕੁਆਂਟਮ ਸਿਧਾਂਤ ਬੇਹੱਦ ਛੋਟੇ ਪੱਧਰ ’ਤੇ ਜਾ ਕੇ ਵੀ ਪਦਾਰਥ ਦਾ ਸਹੀ ਵਿਸਲੇਸ਼ਣ ਕਰ ਸਕਦਾ ਹੈ ਭਾਵ ਕਿਸੇ ਪਦਾਰਥ ਦੇ ਇੱਕ ਇੰਚ ਦੇ ਦਸ ਲੱਖਵੇਂ ਭਾਗ ਦੇ ਦਸ ਲੱਖਵੇਂ ਭਾਗ ਨੂੰ ਵੀ ਸਫਲਤਾ ਪੂਰਵਕ ਬਿਆਨ ਕੀਤਾ ਜਾ ਸਕਦਾ ਹੈ। ਅੱਜ ਭੌਤਿਕ ਵਿਗਿਆਨ ਦੀ ਕੋਸ਼ਿਸ਼ ਹੈ ਕਿ ਇਹਨਾਂ ਦੋਵੇਂ ਸਿਧਾਂਤਾਂ ਨੂੰ ਮਿਲਾ ਕੇ ਇੱਕ ਅਜਿਹਾ ਸਿਧਾਂਤ ਪੇਸ਼ ਕੀਤਾ ਜਾਵੇ ਜੋ ਕਿ ਪੂਰੇ ਬ੍ਰਹਿਮੰਡ ਦਾ ਵਿਸਲੇਸ਼ਣ ਕਰਨ ਦੇ ਸਮਰੱਥ ਹੋਵੇ। ਬੇਸ਼ੱਕ ਸਾਡੇ ਕੋਲ ਅਜੇ ਤੱਕ ਕੋਈ ਅਜਿਹਾ ਸਿਧਾਂਤ ਨਹੀਂ ਹੈ ਤੇ ਹਾਲੇ ਇਸ ‘ਸੰਯੁਕਤ ਸਿਧਾਂਤ’ ਲਈ ਬਹੁਤ ਲੰਬਾ ਸਫ਼ਰ ਤੈਅ ਕਰਨਾ ਹੈ। ਪਰ ਅਸੀਂ ਇਹ ਨਿਸ਼ਚੇ ਨਾਲ ਕਹਿ ਸਕਦੇ ਹਾਂ ਕਿ ਇਸ ਭਵਿੱਖੀ ਸਿਧਾਂਤ ਵਿੱਚ ‘ਕੁੱਝ ਖਾਸ ਵਿਸ਼ੇਸ਼ਤਾਵਾਂ’ ਜਰੂਰ ਹੋਣੀਆਂ ਚਾਹੀਦੀਆਂ ਹਨ।

ਅੱਜ ਜੇ ਅਸੀਂ ਇਹ ਸੋਚਦੇ ਹਾਂ ਕਿ ਬ੍ਰਹਿਮੰਡ ਆਪਹੁਦਰਾ ਨਾ ਹੋ ਕੇ ਕੁੱਝ ਖਾਸ ਨਿਯਮਾਂ ਅਧੀਨ ਚੱਲਦਾ ਹੈ ਤਾਂ ਸਾਨੂੰ ਅਜਿਹੇ ‘ਸੰਯੁਕਤ ਸਿਧਾਂਤ’ ਦੀ ਰਚਨਾ ਕਰਨੀ ਪਵੇਗੀ ਜਿਸ ਅਨੁਸਾਰ ਬ੍ਰਹਿਮੰਡ ਦੇ ਸਾਰੇ ਭੇਦਾਂ ਦੀ ਵਿਆਖਿਆ ਕੀਤੀ ਜਾ ਸਕੇ। ਭਾਵੇਂ ਕਿ ਇਸ ‘ਸੰਯੁਕਤ ਸਿਧਾਂਤ’ ਦੀ ਖੋਜ ਵਿੱਚ ਕੁੱਝ ਪਰਸਪਰ ਵਿਰੋਧਤਾਵਾਂ ਵੀ ਹੋਣਗੀਆਂ ਪਰ ਉਪਰੋਕਤ ਵਰਣਤ ਸਿਧਾਂਤਾਂ ਤੋਂ ਅਸੀਂ ਇਹ ਗੱਲ ਕਹਿ ਸਕਦੇ ਹਾਂ ਕਿ ਅਸੀਂ ਕੁੱਝ ਤਰਕਸੰਗਤ ਨਤੀਜੇ ਕੱਢਣ ਵੱਲ ਵਧ ਰਹੇ ਹਾਂ।

ਅਜਿਹੀ ਸਥਿਤੀ ਵਿੱਚ ਇਹ ਕਹਿਣਾ ਤਰਕਸੰਗਤ ਲੱਗਦਾ ਹੈ ਕਿ ਅਸੀਂ ਕੁੱਝ ਅਜਿਹੇ ਨਿਯਮਾਂ ਦੀ ਖੋਜ ਦੇ ਨੇੜੇ ਹੀ ਹਾਂ ਜਿਹਨਾਂ ਦੇ ਆਧਾਰ ’ਤੇ ਕੁੱਝ ਤਰਕਸੰਗਤ ਨਤੀਜੇ ਕੱਢੇ ਜਾ ਸਕਣ। ਜੇ ਕੋਈ ‘ਸੰਯੁਕਤ ਸਿਧਾਂਤ’ ਹੋਵੇ ਵੀ ਤਾਂ ਇਹ ਸਾਡੇ ਕੰਮਾਂ ਨੂੰ ਜਰੂਰ ਨਿਰਧਾਰਿਤ ਕਰੇਗਾ। ਇਸ ਲਈ ਕਿਹਾ ਜਾ ਸਕਦਾ ਹੈ ਕਿ ਅਜਿਹਾ ਸਿਧਾਂਤ ਆਪਣੇ ਆਪ ਦੀ ਭਾਲ ਲਈ ਕੀਤੇ ਗਏ ਯਤਨਾਂ ਦੇ ਨਤੀਜੇ ਨੂੰ ਜਰੂਰ ਪ੍ਰਭਾਵਿਤ ਕਰੇਗਾ। ਸਾਡੇ ਦੁਆਰਾ ਕਿਸੇ ਸਬੂਤ ’ਤੇ ਕੀਤੇ ਕੰਮਾਂ ਦੇ ਨਤੀਜੇ ਵੀ ਇਸ ਦੁਆਰਾ ਹੀ ਤੈਅ ਕੀਤੇ ਜਾਣਗੇ। ਅਤੇ ਜੇ ਕੋਈ ਵੀ ਨਤੀਜਾ ਨਹੀਂ ਲਿਕਲਦਾ ਤਾਂ ਵੀ ਉਹ ਇਸ ਦੁਆਰਾ ਹੀ ਨਿਰਧਾਰਿਤ ਹੋਵੇਗਾ।

ਇਸ ਸਮੱਸਿਆ ਲਈ ਜੇ ਕੋਈ ਜਵਾਬ ਦਿੱਤਾ ਜਾ ਸਕਦਾ ਹੈ ਤਾਂ ਉਹ ਡਾਰਵਿਨ ਦਾ ‘ਕੁਦਰਤੀ ਚੋਣ’ ਦਾ ਸਿਧਾਂਤ ਹੈ। ਇਹ ਵਿਚਾਰ ਕਿ ਕੋਈ ਵੀ ਪ੍ਰਜਾਤੀ ਜੋ ਕਿ ਆਪਣੇ ਆਪ ਨੂੰ ਪੈਦਾ ਕਰਦੀ ਹੈ ਤਾਂ ਉਹਨਾਂ ਵਿੱਚ ਪੈਦਾ ਹੋਣ ਦੇ ਹਾਲਤਾਂ ਅਤੇ ਵਧਣ-ਫੁੱਲਣ ਦੇ ਹਾਲਤਾਂ ਨੂੰ ਮੁੱਖ ਰੱਖਦੇ ਹੋਏ ਕੁੱਝ ਬੁਨਿਆਦੀ ਭਿੰਨਤਾਵਾਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਸ ਦਾ ਭਾਵ ਇਹ ਬਣਦਾ ਹੈ ਕਿ ਕੁੱਝ ਵਿਅਕਤੀ ਦੂਸਰੇ ਵਿਅਕਤੀਆਂ ਦੀ ਤੁਲਨਾ ਵਿੱਚ ਆਪਣੇ ਆਲੇ-ਦੁਆਲੇ ਦੇ ਸੰਬੰਧੀ ਬਿਹਤਰ ਨਤੀਜੇ ਦੇ ਸਕਦੇ ਹਨ। ਇਹਨਾਂ ਜੀਵਾਂ ਦੇ ਦੂਜਿਆਂ ਦੇ ਮੁਕਾਬਲੇ ਜ਼ਿੰਦਾ ਰਹਿਣ ਦੀ ਵਧੇਰੇ ਸੰਭਾਵਨਾ ਹੁੰਦੀ ਹੈ ਅਤੇ ਇਹ ਦੂਜਿਆਂ ਦੀ ਅਗਵਾਈ ਕਰਨ ਦੇ ਸਮਰੱਥ ਹਨ। ਇਹ ਗੱਲ ਬੀਤੇ ਸਮੇਂ ਵਿੱਚ ਸਿੱਧ ਹੋ ਚੁੱਕੀ ਹੈ। ਵਿਗਿਆਨ ਦੀਆਂ ਸਾਰੀਆਂ ਖੋਜਾਂ ਮਨੁੱਖ ਪੱਖੀ ਨਹੀਂ ਹਨ, ਕੁੱਝ ਮਨੁੱਖ ਲਈ ਵਿਨਾਸ਼ਕਾਰੀ ਵੀ ਹਨ। ਅਜਿਹੀ ਹਾਲਤ ਵਿੱਚ ‘ਸੰਯੁਕਤ ਸਿਧਾਂਤ’ ਦੀ ਕਲਪਨਾ ’ਤੇ ਪ੍ਰਸ਼ਨ ਚਿੰਨ੍ਹ ਲੱਗਦਾ ਹੈ। ਪਰ ਜਦੋਂ ਕਿ ਬ੍ਰਹਿਮੰਡ ਸਥਾਈ ਰੂਪ ਵਿੱਚ ਵਿਕਾਸ ਕਰ ਰਿਹਾ ਹੈ ਤਾਂ ਇਹ ਕਿਹਾ ਜਾ ਸਕਦਾ ਹੈ ਕਿ ਕੁਦਰਤੀ ਚੋਣ ਦਾ ਸਿਧਾਂਤ

*....ਬਾਕੀ ਸਫਾ 40 ’ਤੇ*

# ਲੋਕ ਪੱਖੀ ਪੱਤਰਕਾਰੀ ਦਾ ਚਿੰਨ੍ਹ : ਰਵੀਸ਼ ਕੁਮਾਰ



ਅਜੋਕੇ ਦੌਰ ਦੇ ਬੇਬਾਕ ਨਿੱਡਰ ਲੋਕ ਪੱਖੀ ਪੱਤਰਕਾਰ ਰਵੀਸ਼ ਕੁਮਾਰ ਨੂੰ ਸਾਲ 2019 ਦਾ ਵੱਕਾਰੀ ਰੇਮਨ ਮੈਗਸਾਸੇ ਪੁਰਸਕਾਰ ਮਿਲਿਆ ਹੈ। ਅਦਾਰਾ ਰਵੀਸ਼ ਕੁਮਾਰ ਨੂੰ ਮੁਬਾਰਕਬਾਦ ਕਹਿੰਦਾ ਹੋਇਆ, ਇਸ ਕਾਲਮ ਰਾਹੀਂ ਉਨ੍ਹਾਂ ਦੀ ਦੇਣ ਨੂੰ ਸਲਾਮ, ਸਨਮਾਨ ਭੇਜਦਾ ਹੈ.... ਅਦਾਰਾ।

ਰਵੀਸ਼ ਕੁਮਾਰ ਨੂੰ ਮਿਲਿਆ ਪੁਰਸਕਾਰ ਏਸ਼ੀਆ ਦਾ ਨੋਬਲ ਪੁਰਸਕਾਰ ਕਹਿਲਾਉਂਦਾ ਹੈ। ਇਹ ਪੁਰਸਕਾਰ ਫਿਲਪੀਨਜ਼ ਦੇ ਸਾਬਕਾ ਰਾਸ਼ਟਰਪਤੀ ਰੇਮਨ ਮੈਗਸਾਸੇ ਦੇ ਨਾਂ 'ਤੇ ਸਮਾਜ ਦੀ ਬੇਹਤਰੀ ਵਿਚ ਮਿਸਾਲੀ ਯੋਗਦਾਨ ਪਾਉਣ ਵਾਲੀ ਸਖ਼ਸ਼ੀਅਤ ਨੂੰ ਦਿੱਤਾ ਜਾਂਦਾ ਹੈ। ਪੁਰਸਕਾਰ ਦੇਣ ਵਾਲੀ ਸੰਸਥਾ ਨੇ ਰਵੀਸ਼ ਕੁਮਾਰ ਦੀ ਬੇਬਾਕ, ਨਿਡਰ ਅਤੇ ਬੁਨਿਆਦੀ ਮੁੱਦਿਆਂ ਦੁਆਲੇ ਘੁੰਮਦੀ ਪੱਤਰਕਾਰੀ ਨੂੰ ਇਸ ਪੁਰਸਕਾਰ ਦਾ ਮੂਲ ਅਧਾਰ ਮੰਨਿਆ ਹੈ। ਰਵੀਸ਼ ਕੁਮਾਰ ਬੇ ਅਵਾਜ਼ਿਆਂ ਦੀ ਅਵਾਜ਼ ਹੈ, ਜਿਹੜਾ ਅਨੇਕਾਂ ਧਮਕੀਆਂ ਅਤੇ ਖ਼ਤਰਿਆਂ ਦੇ ਬਾਵਜੂਦ ਵੀ ਪੱਤਰਕਾਰੀ ਦੇ ਨਵੇਂ ਦਿਸ਼ਹੱਦੇ ਸਥਾਪਤ ਕਰ ਰਿਹਾ ਹੈ। ਪਿਛਲੇ ਕੁਝ ਸਾਲਾਂ ਤੋਂ ਦੁਨੀਆਂ ਦੇ ਸਭ ਤੋਂ ਵੱਡੇ 'ਲੋਕਤੰਤਰ' ਵਿਚ ਫਾਸ਼ੀਵਾਦ ਕਈ ਰੂਪਾਂ ਵਿਚ ਉੱਭਰਨ ਲੱਗਾ ਜਿਸ ਸਦਕਾ ਲੋਕਾਂ ਦੀਆਂ ਲਿਖਣ ਬੋਲਣ ਦੀਆਂ ਅਜ਼ਾਦੀਆਂ 'ਤੇ ਪਾਬੰਦੀਆਂ ਲਗਾਈਆਂ ਗਈਆਂ ਹਨ। ਬੁੱਧੀਜੀਵੀਆਂ 'ਤੇ ਹਮਲੇ ਹੋਏ ਹਨ। ਕੇਂਦਰ ਸਰਕਾਰ ਦੀਆਂ ਨੀਤੀਆਂ ਤੇ ਚਲਦਿਆਂ ਸਿੱਖਿਆ ਦੇ ਖੇਤਰ ਵਿਚ ਭਗਵਾਂ ਕਰਨ ਦਾ ਸਿੱਧਾ ਅਸਰ ਮਿਲ ਰਿਹਾ ਹੈ। ਅਜਿਹੇ ਅਹਿਮ ਮੁੱਦਿਆਂ ਨੂੰ ਪ੍ਰੈਸ ਦੇ ਵੱਡੇ ਹਿੱਸੇ ਨੇ ਆਪਣੇ ਚੈਨਲਾਂ ਤੇ ਚਰਚਾ ਵਿਸ਼ਾ ਨਹੀਂ ਬਣਾਇਆ। ਅਜਿਹੇ ਮਾਹੌਲ ਵਿਚ ਐਨ.ਡੀ. ਟੀ.ਵੀ. ਦਾ ਪੱਤਰਕਾਰ ਰਵੀਸ਼ ਕੁਮਾਰ ਆਪਣੀ ਬੁਲੰਦ ਅਵਾਜ਼ ਨਾਲ ਅਜਿਹੇ ਮੁੱਦਿਆਂ ਨੂੰ ਉੱਠਾ ਰਿਹਾ ਹੈ। ਅਜਿਹੇ ਖ਼ਤਰਿਆਂ ਵਿੱਚ ਲੋਕਾਂ ਦੀ ਅਵਾਜ਼ ਬਣ ਕੇ ਉੱਭਰਿਆ ਹੈ ਪੱਤਰਕਾਰ ਰਵੀਸ਼ ਕੁਮਾਰ। ਬਿਹਾਰ ਦੇ ਪਿੰਡ ਜਿਤਵਾਪੁਰ ਵਿਚ ਪੈਦਾ ਹੋਇਆ ਰਵੀਸ਼ ਐਨ.ਡੀ. ਟੀ.ਵੀ ਵਿਚ ਫੀਲਡ ਰਿਪੋਰਟਰ ਦੇ ਤੌਰ 'ਤੇ ਭਰਤੀ ਹੋਇਆ। ਦੇਸ਼ ਦੇ 42 ਕਰੋੜ ਹਿੰਦੀ ਭਾਸ਼ੀ ਦਰਸ਼ਕਾਂ ਦਰਮਿਆਨ ਰਵੀਸ਼ ਨੇ ਆਪਣੇ ਚੈਨਲ 'ਤੇ ਆਪਣਾ ਪ੍ਰੋਗਰਾਮ ਪ੍ਰਾਇਮ ਟਾਇਮ ਸ਼ੁਰੂ ਕੀਤਾ। ਉਸਦੇ ਲੋਕ ਪੱਖੀ ਮੁੱਦਿਆਂ 'ਤੇ ਉੱਚ ਪੱਧਰੀ ਵਿਚਾਰ ਸਦਕਾ ਹੌਲੀ-ਹੌਲੀ ਇਹ ਪ੍ਰੋਗਰਾਮ ਦਰਸ਼ਕਾਂ ਵਿਚ ਹਰਮਨ ਪਿਆਰਾ ਬਣਿਆ। ਰਵੀਸ਼ ਕੁਮਾਰ ਅਨੁਸਾਰ, 'ਜੇਕਰ ਤੁਸੀਂ ਲੋਕਾਂ ਦੀ ਅਵਾਜ਼ ਬਣ ਸਕਦੇ ਹੋ ਤਾਂ ਹੀ ਤੁਸੀਂ ਪੱਤਰਕਾਰ ਹੋ'। ਰਵੀਸ਼ ਦਾ ਪ੍ਰੋਗਰਾਮ ਪ੍ਰਾਇਮ ਟਾਇਮ ਲੋਕਾਂ ਦੀਆਂ ਮੁਸ਼ਕਲਾਂ ਦੀ ਗੱਲ ਕਰਦਾ ਹੈ। ਕਿਸਾਨਾਂ, ਮਜ਼ਦੂਰ, ਕਿਰਤੀਆਂ, ਮੁਲਾਜ਼ਮਾਂ ਤੇ ਸਭਨਾਂ ਪੀੜਤ ਵਰਗਾਂ ਦੇ ਮੁੱਦਿਆਂ ਤੇ ਚਰਚਾ ਛੇੜਦਾ ਹੈ। ਸਰਕਾਰ ਦੀ ਬੇਬਾਕ ਅਲੋਚਨਾ ਕਰਦਾ ਹੈ, ਧਰਮ ਦੇ ਨਾਂ 'ਤੇ ਫੈਲਾਈ ਜਾ ਰਹੀ ਦਹਿਸ਼ਤ ਨੂੰ ਚਰਚਾ ਦਾ ਵਿਸ਼ਾ ਬਣਾਉਂਦਾ ਹੈ। ਰਾਜਸੀ ਪਾਰਟੀਆਂ ਦੇ ਨਾਪਾਕ ਇਰਾਦਿਆਂ ਨੂੰ ਸ਼ਰੇ ਬਾਜ਼ਾਰ ਦਰਸ਼ਕਾਂ ਸਾਹਮਣੇ ਨੰਗਿਆਂ ਕਰਦਾ ਹੈ। ਉਹ ਉਚੇਰੀ ਸੋਚ ਦਾ ਮਾਲਕ ਹੈ। ਉਸਦਾ ਮੰਨਣਾ ਹੈ ਕਿ ਲੋਕਾਂ ਦੇ ਮੁੱਦੇ ਉਠਾਉਣਾ ਹੀ ਪੱਤਰਕਾਰਤਾ ਦਾ ਫ਼ਰਜ਼ ਹੈ। ਉਹ ਸਰਕਾਰੀ ਸ਼ਹਿ ਪ੍ਰਾਪਤ ਫਿਰਕਾਪ੍ਰਸਤ ਅਨਸਰਾਂ ਦੀਆਂ ਧਮਕੀਆਂ ਦੀ ਪ੍ਰਵਾਹ ਨਹੀਂ ਕਰਦਾ। ਉਹ ਬੇਰੁਜ਼ਗਾਰ ਨੌਜਵਾਨਾਂ ਦੀ ਬਾਂਹ ਫੜਦਾ ਹੈ। ਦੇਸ਼ ਭਰ ਵਿਚ ਸਰਕਾਰਾਂ ਦੁਆਰਾ ਸਿੱਖਿਆ ਨੂੰ ਰੋਲਣ ਦੇ ਮਨਸੂਬਿਆਂ ਦੀ ਬਾਤ ਪਾਉਂਦਾ ਹੈ।

ਰਵੀਸ਼ ਕੁਮਾਰ ਨੂੰ ਵਕਾਰੀ ਪੁਰਸਕਾਰ ਮਿਲਣ ਦਾ ਮਤਲਬ ਦੇਸ਼ ਦੁਨੀਆਂ ਵਿਚ ਲੋਕ ਹਿੱਤਾਂ 'ਤੇ ਪਹਿਰਾ ਦੇਣ ਵਾਲੀ ਬੁਲੰਦ ਅਵਾਜ਼ ਦਾ ਸਨਮਾਨ ਹੈ। ਉਹ ਅਕਸਰ ਹੀ ਆਪਣੇ ਪ੍ਰੋਗਰਾਮ ਵਿਚ ਇਸਦਾ ਜ਼ਿਕਰ ਕਰਦਾ ਹੈ ਕਿ ਦੇਸ਼ ਦੇ ਲੋਕਾਂ ਦਾ ਧਿਆਨ ਉਨ੍ਹਾਂ ਦੀਆਂ ਮੁਸ਼ਕਲਾਂ ਤੋਂ ਹਟਾਉਣ ਲਈ ਧਰਮ ਦਾ ਸਹਾਰਾ ਲਿਆ ਜਾ ਰਿਹਾ ਹੈ। ਹਿੰਦੂ ਮੁਸ਼ਲਿਮ ਦੇ ਨਾਂ ਤੇ ਸਿਆਸਤ ਕੀਤੀ ਜਾ ਰਹੀ ਹੈ। ਉਹ ਲੋਕਾਂ ਦੀ ਅਵਾਜ਼ ਬਣ ਕੇ ਇਹ ਮੰਗ ਕਰਦਾ ਹੈ ਕਿ ਨੌਜਵਾਨਾਂ ਨੂੰ ਰੋਜ਼ਗਾਰ ਚਾਹੀਦਾ ਹੈ, ਕਿਸਾਨਾਂ ਨੂੰ ਧਰਮ ਦੇ ਨਾਅਰਿਆਂ ਦੀ ਜ਼ਰੂਰਤ ਨਹੀਂ ਸਗੋਂ ਆਪਣੀਆਂ ਫ਼ਸਲਾਂ ਦੇ ਉੱਚਿਤ ਮੁੱਲਾਂ ਦੀ ਲੋੜ ਹੈ। ਰਵੀਸ਼ ਕੁਮਾਰ ਪੱਤਰਕਾਰੀ ਦੇ ਖੇਤਰ ਵਿਚ ਇਕ ਅਜਿਹੀ ਰੌਸ਼ਨੀ ਵਾਂਗ ਹੈ ਜਿਹੜਾ ਸੱਤਾ ਨੂੰ ਚਣੌਤੀ ਦੇਣ ਤੋਂ ਵੀ ਗੁਰੇਜ਼ ਨਹੀਂ ਕਰਦਾ। ਲੱਖਾਂ ਦਰਸ਼ਕ ਰਵੀਸ਼ ਦੇ ਕਦਰਦਾਨ ਹਨ। ਉਹ ਹਰ ਉਸ ਮੁੱਦੇ ਤੇ ਚਰਚਾ ਛੇੜਦਾ ਹੈ ਜਿਹੜਾ ਲੋਕਾਂ ਨਾਲ ਜੁੜਿਆ ਹੋਇਆ ਹੈ। ਪੰਜਾਬੀ ਦੇ ਯੁੱਗ ਕਵੀ ਪਾਸ਼ ਦੀ ਪ੍ਰਸਿੱਧ ਕਵਿਤਾ ਸਭ ਤੋਂ ਖਤਰਨਾਕ ਦੀ ਵੀਡੀਓ ਦਰਸ਼ਕਾਂ ਸਨਮੁੱਖ ਕਰਦਾ ਹੋਇਆ ਆਪਣੇ ਬੇਬਾਕ ਅੰਦਾਜ਼ ਵਿਚ ਆਖਦਾ ਹੈ, 'ਇਹ ਪੰਜਾਬੀ ਦਾ ਕਵੀ ਪਾਸ਼ ਹੈ ਜਿਸਤੋਂ ਪਤਾ ਨਹੀਂ ਕਿਉਂ ਸਰਕਾਰ ਡਰਦੀ ਹੈ ਅਤੇ ਉਸਦੀ ਕਵਿਤਾ ਨੂੰ ਸਿਲੇਬਸ ਵਿਚੋਂ ਕੱਢਣ ਲਈ ਤੱਤਪਰ ਹੈ'। ਉਹ ਪੱਤਰਕਾਰਾਂ ਲਈ ਵੀ ਇਕ ਪ੍ਰੇਰਨਾ ਸ੍ਰੋਤ ਹੈ ਤੇ ਰਾਹ ਦਰਸਾਵਾ ਵੀ। ਆਪਣੇ ਖੇਤਰ ਵਿਚ ਪਾਈਆਂ ਉਸਦੀਆਂ ਪੈੜਾਂ ਸਾਨੂੰ ਵੀ ਆਪਣੀ ਮੰਜ਼ਿਲ ਵੱਲ ਸਾਬਤ ਕਦਮੀਂ ਤੁਰਨ ਦੀ ਪ੍ਰੇਰਨਾ ਦਿੰਦੀਆਂ ਹਨ।

# ਸਾਡੇ ਸਮਿਆਂ ਦੇ ਨਾਇਕ : ਗੁਰਸ਼ਰਨ ਸਿੰਘ



ਡਾ. ਸਾਹਿਬ ਸਿੰਘ

ਸਾਹਿਤ, ਕਲਾ ਤੇ ਰੰਗਮੰਚ ਕਿਵੇਂ ਲੋਕਾਂ ਦੀ ਆਵਾਜ਼ ਬਣਕੇ ਬੰਦ ਕਮਰਿਆਂ ਚੋਂ ਬਾਹਰ ਨਿਕਲ ਕੇ ਗਲੀਆਂ, ਮੁਹੱਲਿਆਂ, ਗਰੀਬ ਬਸਤੀਆਂ, ਪਿੰਡਾਂ ਦੇ ਕਸਬਿਆਂ ਦੀਆਂ ਸੱਥਾਂ-ਵਿਹੜਿਆਂ ਤੱਕ ਪਹੁੰਚ ਸਕਦੀ ਹੈ। ਇਸ ਸਵਾਲ ਦਾ ਭਰਵਾਂ ਜਵਾਬ ਦੇਣ ਵਾਲਾ ਸਾਡਾ ਪਿਆਰਾ ਨਾਟਕਕਾਰ ਗੁਰਸ਼ਰਨ ਸਿੰਘ ਆਪਣੀ ਹਯਾਤੀ ਦੇ ਲਗਭਗ 8 ਦਹਾਕਿਆਂ ਵਿੱਚੋਂ 6 ਦਹਾਕੇ ਸਮਾਜਿਕ, ਸਭਿਆਚਾਰਕ ਤੇ ਰਾਜਨੀਤਿਕ ਸਰਗਰਮੀ ਦੇ ਲੇਖੇ ਲਗਾਉਂਦਾ ਹੈ। ਗੁਰਸ਼ਰਨ ਸਿੰਘ ਨੇ ਨਾਸਤਿਕਤਾ ਕਮਾਈ ਸੀ। ਸਾਹਿਤ ਪੜ੍ਹ ਕੇ ਸਮਾਜਿਕ, ਧਾਰਮਿਕ ਹਾਲਤਾਂ ਦਾ ਭਰਪੂਰ ਜਾਇਜ਼ਾ ਲੈ ਕੇ ਉਨ੍ਹਾਂ ਨਾਸਤਿਕ ਹੋਣ ਦਾ ਫੈਸਲਾ ਲਿਆ ਸੀ, ਵਰਨਾ ਉਨ੍ਹਾਂ ਦਾ ਪਰਿਵਾਰਕ ਪਿਛੋਕੜ ਧਾਰਮਿਕ ਰੁਚੀਆਂ ਵਾਲੇ ਸਿੱਖ ਪਰਿਵਾਰ ਨਾਲ ਸਬੰਧਤ ਸੀ। ਉਹ ਅਕਸਰ ਕਿਹਾ ਕਰਦੇ ਸਨ, 'ਮੈਂ ਸਿਰ ਤੋਂ ਲੈ ਕੇ ਪੈਰ ਦੀ ਚੀਚੀ ਤੱਕ ਨਾਸਤਿਕ ਹਾਂ ਤੇ ਕਾਮਰੇਡ ਹਾਂ।' 1929 ਵਿਚ ਅਣਵੰਡੇ ਹਿੰਦੋਸਤਾਨ ਦੇ ਸ਼ਹਿਰ ਮੁਲਤਾਨ (ਹੁਣ ਪਾਕਿਸਤਾਨ) ਵਿਚ ਜਨਮੇ ਗੁਰਸ਼ਰਨ ਸਿੰਘ ਜਦੋਂ 18 ਸਾਲ ਦੇ ਭਰ ਜਵਾਨ ਗੱਭਰੂ ਸਨ ਤਾਂ ਉਨ੍ਹਾਂ ਦੀਆਂ ਅੱਖਾਂ ਨੇ ਵੰਡ ਦਾ ਉਜਾੜਾ ਵੇਖਿਆ। ਉਨ੍ਹਾਂ ਦਾ ਕੋਮਲ ਹਿਰਦਾ ਵਲੂੰਧਰਿਆ ਗਿਆ। ਅਮ੍ਰਿਤਸਰ ਵਿਚ ਉਨ੍ਹਾਂ ਸੈਂਕੜੇ ਮਾਵਾਂ ਧੀਆਂ, ਭੈਣਾਂ ਦਾ ਨੰਗਾ ਜਲੂਸ ਵੇਖਿਆ ਤੇ ਧਾਰਮਿਕ ਜਨੂੰਨ ਵਿਚ ਅੰਨ੍ਹੇ ਕੱਟੜਪੰਥੀਆਂ ਦੇ ਹੱਥਾਂ ਵਿਚ ਝੂਲਦੀਆਂ ਨੰਗੀਆਂ ਤਲਵਾਰਾਂ ਵੀ ਵੇਖੀਆਂ। ਨੌਜਵਾਨ ਗੁਰਸ਼ਰਨ ਸਿੰਘ ਦਾ ਅੰਦਰ ਰੋਇਆ। ਇਨਸਾਨੀਅਤ ਇਵੇਂ ਲਾਚਾਰ ਹੁੰਦੀ ਵੇਖਣਾ ਉਨ੍ਹਾਂ ਲਈ ਅਸਹਿ ਸੀ। ਉਨ੍ਹਾਂ ਆਪਣੇ ਪੱਧਰ ਤੇ ਇਸ ਦਾ ਵਿਰੋਧ ਕੀਤਾ। ਗੁਰਸ਼ਰਨ ਸਿੰਘ ਦੇ ਅੰਦਰ ਧੁਖਦਾ ਲਾਵਾ ਇਸ ਘਟਨਾ ਨਾਲ ਮੱਚ ਉੱਠਿਆ ਤੇ ਅੰਦਰੋ ਅੰਦਰੀ ਅਜਿਹੇ ਸਮਾਜ ਨੂੰ ਬਦਲਣ ਦਾ ਸੁਪਨਾ ਦੇਖਣ ਲੱਗਾ। ਉਨ੍ਹਾਂ ਦੇ ਸ਼ਬਦਾਂ ਵਿਚ ਉਸ ਘਟਨਾ ਤੋਂ ਬਾਅਦ ਉਹ ਤਾ ਉਮਰ ਖੁੱਲ੍ਹ ਕੇ ਹੱਸ ਨਹੀਂ ਸਕੇ। ਉਹ ਅਤਿਅੰਤ ਜਜ਼ਬਾਤੀ ਮਨੁੱਖ ਸਨ। ਹਰ ਦਰਦਨਾਕ ਘਟਨਾ ਦਾ ਵਰਨਣ ਕਰਦਿਆਂ ਉਨ੍ਹਾਂ ਦੀਆਂ ਅੱਖਾਂ ਦੇ ਕੋਏ ਨਮ ਹੋ ਜਾਂਦੇ ਸਨ।



ਅੰਗਰੇਜ਼ਾਂ ਦੇ ਜਾਣ ਤੋਂ ਬਾਅਦ ਜਦੋਂ ਗੁਰਸ਼ਰਨ ਸਿੰਘ ਨੇ ਆਪਣੇ ਸੁਪਨਿਆਂ ਦਾ ਮਹਿਲ ਤਿੜਕਦਾ ਵੇਖਿਆ ਤੇ ਸਮਾਜਿਕ ਅਸਾਵੀਂ ਵੰਡ ਬਾਰੇ ਜਾਣੂ ਹੋਏ ਤਾਂ ਉਹ ਸੰਘਰਸ਼ ਵਿਚ ਕੁੱਦ ਪਏ। ਉਹ ਕਮਿਊਨਿਸਟ ਪਾਰਟੀ ਦੇ ਸਭ ਤੋਂ ਛੋਟੀ ਉਮਰ ਦੇ ਕਾਰਡ ਹੋਲਡਰ ਬਣੇ ਤੇ ਸਰਗਰਮੀਆਂ ਦਾ ਹਿੱਸਾ ਬਣਨ ਲੱਗੇ। ਭਾਖੜਾ ਡੈਮ ਤੇ ਨੌਕਰੀ ਕਰਦਿਆਂ ਉਨ੍ਹਾਂ ਮਹਿਸੂਸ ਕੀਤਾ ਕਿ ਜੇਕਰ ਅਸੀਂ ਦਰਿਆਵਾਂ ਦੇ ਮੂੰਹ ਮੋੜ ਸਕਦੇ ਹਾਂ, ਸ਼ੂਕਦੇ ਪਾਣੀਆਂ ਨੂੰ ਕਾਬੂ ਕਰ ਸਕਦੇ ਹਾਂ ਤਾਂ ਸਮਾਜ ਨੂੰ ਕਾਬੂ ਕਿਉਂ ਨਹੀਂ ਕਰ ਸਕਦੇ। ਇਸੇ ਤਰ੍ਹਾਂ ਦੀ ਕਸ਼ਮਕਸ਼ ਚੋਂ ਲੰਘਦਿਆਂ ਉਨ੍ਹਾਂ ਰੰਗ ਮੰਚ ਨੂੰ ਹਥਿਆਰ ਬਣਾ ਲਿਆ। ਪਹਿਲਾ ਨਾਟਕ ਮੁਲਾਜ਼ਮਾਂ ਦੀ ਹੜਤਾਲ ਨੂੰ ਆਧਾਰ ਬਣਾ ਕੇ ਲਿਖਿਆ ਤੇ ਖੇਡਿਆ। ਮਨ ਹੌਸਲਾ ਫੜ੍ਹ ਗਿਆ। ਅੰਦਰੋਂ ਆਵਾਜ਼ ਆਈ ਕਿ ਇਹ ਮਾਧਿਅਮ ਅੰਦਰੋਂ ਖੌਲਦੀ ਅੱਗ ਨੂੰ ਦਿਸ਼ਾ ਦੇ ਸਕਦਾ ਹੈ ਤੇ ਉਹ ਰੰਗ ਮੰਚ ਦੇ ਸਫ਼ਰ ਤੇ ਨਿਕਲ ਪਏ। 2011 ਦੇ ਸਤੰਬਰ ਮਹੀਨੇ ਦੀ 27 ਤਰੀਕ ਤੱਕ ਆਪਣੇ ਆਖਰੀ ਸਾਹਾਂ ਵੇਲੇ ਵੀ ਆਪਣੀਆਂ ਧੀਆਂ ਦੇ ਮੂੰਹੋਂ ਦਿੱਲੀ ਦੀ ਸੱਤਾ ਨੂੰ ਵੰਗਾਰਦਾ ਗੀਤ ਸੁਣਦਿਆਂ ਅਲਵਿਦਾ ਆਖੀ। ਅਜਿਹਾ ਪ੍ਰਤੀਬੱਧ, ਬਾ-ਮਕਸਦ ਕਲਾਕਾਰ ਹੋਣਾ ਲੱਖਾਂ ਵਿੱਚੋਂ ਇੱਕ ਦੇ ਹਿੱਸੇ ਆਉਂਦਾ ਹੈ ਤੇ ਗੁਰਸ਼ਰਨ ਸਿੰਘ ਉਨ੍ਹਾਂ ਵਿੱਚੋਂ ਇੱਕ ਸੀ।

ਭਾਖੜਾ ਡੈਮ ਤੇ ਨੌਕਰੀ ਕਰਦਿਆਂ ਉਨ੍ਹਾਂ ਆਪਣੀਆਂ ਸਰਗਰਮੀਆਂ ਜਾਰੀ ਰੱਖੀਆ ਤੇ ਅੰਮ੍ਰਿਤਸਰ ਨਾਟਕ ਕਲਾ ਕੇਂਦਰ ਦੀ ਸਥਾਪਨਾ ਕੀਤੀ। ਉਹ ਸ਼ਹਿਰ ਦੇ ਲੋਕਾਂ ਨੂੰ ਨਿਰੰਤਰ ਰੰਗ ਮੰਚੀ ਪੇਸ਼ਕਾਰੀਆਂ ਦੇਣ ਲੱਗੇ। ਹੌਲੀ ਹੌਲੀ ਉਨ੍ਹਾਂ ਮਹਿਸੂਸ ਕੀਤਾ ਕਿ ਉਨ੍ਹਾਂ ਦੀ ਰੰਗ ਮੰਚ ਦੀ ਲੋੜ ਕਿਤੇ ਹੋਰ ਹੈ। ਉਨ੍ਹਾਂ ਸ਼ਹਿਰੀ ਦਰਸ਼ਕਾਂ ਦੇ ਮੁਕਾਬਲੇ ਆਪਣਾ ਰੁਖ ਪਿੰਡਾਂ ਵੱਲ ਕਰ ਲਿਆ। ਆਪਣੇ ਕਲਾਕਾਰਾਂ ਨੂੰ ਗੱਡੀ ਵਿਚ ਬਿਠਾ ਕੇ ਉਹ ਪਿੰਡ ਪਿੰਡ ਵਿਚ ਪਹੁੰਚਣ ਲੱਗੇ ਤੇ ਸਮਾਜਿਕ ਤਬਦੀਲੀ ਦਾ ਹੋਕਾ ਪ੍ਰਚੰਡ ਕਰਨ ਲੱਗ ਪਏ। ਜਦੋਂ ਗੁਰਸ਼ਰਨ ਸਿੰਘ

ਨਾਟਕ ਖੇਡਦੇ ਤਾਂ ਆਪਣੇ ਅੰਦਰ ਛੁਪਿਆ ਇਨਕਲਾਬੀ ਕਣ ਉਜਾਗਰ ਕਰਦੇ। ਉਹ ਬਾਗੀ ਨਾਇਕਾਂ ਨੂੰ ਉਭਾਰਦੇ ਤੇ ਧਾਰਮਿਕ, ਰਾਜਨੀਤਿਕ ਸੱਤਾ ਨੂੰ ਵੰਗਾਰਦੇ। ਪਿੰਡਾਂ ਦਾ ਦਰਸ਼ਕ ਅਸ਼ ਅਸ਼ ਕਰ ਉੱਠਿਆ। ਉਨ੍ਹਾਂ ਨੂੰ ਲੱਗਿਆ ਕਿ ਇਹ ਸਖ਼ਸ਼ ਸੱਚੀ ਗੱਲ ਕਰਦਾ ਹੈ। ਲੋਕ ਗੁਰਸ਼ਰਨ ਸਿੰਘ ਨੂੰ ਉਡੀਕਣ ਲੱਗ ਪਏ ਤੇ ਉਨ੍ਹਾਂ ਦਾ ਪਿਆਰਾ ਨਾਟਕਕਾਰ ਮੋਢੇ ਤੇ ਬੈਗ ਲਟਕਾਈ ਕਿਸੇ ਨਾ ਕਿਸੇ ਪਿੰਡ ਵਿਚ ਇਨਕਲਾਬ ਦੀ ਅਲਖ਼ ਜਗਾਉਣ ਲਈ ਪਹੁੰਚ ਜਾਂਦਾ।

ਹੌਲੀ ਹੌਲੀ ਉਨ੍ਹਾਂ ਆਪਣੇ ਵਿਚਾਰਾਂ ਨੂੰ ਜਨਤਾ ਤੱਕ ਪਹੁੰਚਾਉਣ ਲਈ ਹੋਰ ਨਾਇਕਾਂ ਦੀ ਤਲਾਸ਼ ਆਰੰਭ ਕੀਤੀ। ਇਹ ਤਲਾਸ਼ ਉਨ੍ਹਾਂ ਨੂੰ ਬਾਦਸ਼ਾਹ ਅਕਬਰ ਨੂੰ ਵੰਗਾਰਨ ਵਾਲੇ ਦੁੱਲਾ ਭੱਟੀ ਦੇ ਵਿਹੜੇ ਲੈ ਗਈ। ਗੁਰਸ਼ਰਨ ਸਿੰਘ ਇਸ ਨਾਬਰੀ ਤੋਂ ਪ੍ਰਭਾਵਿਤ ਸਨ। ਨਾਟਕਕਾਰ ਜਾਣਦਾ ਸੀ ਕਿ ਦੁੱਲਾ ਭੱਟੀ ਲੋਕ ਮਨਾਂ ਦਾ ਨਾਇਕ ਹੈ। ਇਸ ਲਈ ਇਸ ਨਾਇਕ ਰਾਹੀਂ ਲੋਕਾਂ ਤੱਕ ਪਹੁੰਚਣਾ ਆਸਾਨ ਹੈ। ਉਨ੍ਹਾਂ ਨੂੰ ਨਿੱਜੀ ਨਾਇਕਤਵ ਕਬੂਲ ਨਹੀਂ ਸੀ ਕਿਉਂਕਿ ਉਨ੍ਹਾਂ ਦਾ ਨਜ਼ਰੀਆਂ ਜਾਤੀ ਨਹੀਂ ਸਗੋਂ ਜਮਾਤੀ ਸੀ। ਗੁਰਸ਼ਰਨ ਸਿੰਘ ਨੇ ਦੁੱਲੇ ਭੱਟੀ ਦੀ ਲੜਾਈ ਨੂੰ ਲੋਕ ਸਮੂਹ ਦੀ ਲੜਾਈ ਬਣਾਇਆ ਤੇ ਮੁਆਸ਼ਰੇ ਨੂੰ ਇਸ ਦਾ ਹਿੱਸਾ ਬਣਾਇਆ। ਉਨ੍ਹਾਂ ਲਕੀਰ ਖਿੱਚ ਕੇ ਫੈਸਲਾ ਲਿਆ ਕਿ ਕੌਣ ਨਾਬਰ ਨਾਲ ਖੜਾ ਹੈ ਤੇ ਕੌਣ ਜਾਬਰ ਨਾਲ। ਉਨ੍ਹਾਂ ਐਮਰਜੈਂਸੀ ਦਾ ਡਟ ਕੇ ਵਿਰੋਧ ਕੀਤਾ। ਗੁਰਸ਼ਰਨ ਸਿੰਘ ਸਮੇਂ ਦਾ ਹਾਣੀ ਨਾਟਕਕਾਰ ਸੀ। ਪੰਜਾਬ ਦੇ ਕਾਲੇ ਦੌਰ ਵਿਚ ਵੀ ਉਹ ਚੁੱਪ ਕਰਕੇ ਨਹੀਂ ਬੈਠਾ। ਸਗੋਂ ਆਪਣੇ ਨਾਟਕਾਂ ਰਾਹੀਂ ਲੋਕਾਂ ਨੂੰ ਫਿਰਕੂ ਤਾਕਤਾਂ ਤੇ ਸੱਤਾ ਦੇ ਦਮਨ ਖਿਲਾਫ਼ ਲਾਮਬੰਦ ਕਰਦਾ ਰਿਹਾ। ਸੱਚ ਦਾ ਇਹ ਹੋਕਾ ਦੇਣ ਬਦਲੇ ਉਨ੍ਹਾਂ ਨੂੰ ਦੋਵੇਂ ਪਾਸਿਓਂ ਧਮਕੀਆਂ ਵੀ ਮਿਲੀਆਂ। ਉਨ੍ਹਾਂ ਫਿਰਕੂ ਤਾਕਤਾਂ ਨੂੰ ਵੰਗਾਰਦਾ ਨਾਟਕ 'ਮੁਨਸ਼ੀ ਖਾਂ' ਅਨੇਕਾਂ ਥਾਵਾਂ ਤੇ ਖੇਡਿਆ।

ਗੁਰਸ਼ਰਨ ਸਿੰਘ ਅਕਸਰ ਹੀ ਇੱਕ ਸ਼ਬਦ ਇਸਤੇਮਾਲ ਕਰਿਆ ਕਰਦੇ ਸਨ 'ਇੱਛੁਕ ਯਥਾਰਥਵਾਦ'। ਉਹ ਨਾਟਕ ਲਿਖਦੇ ਤਾਂ ਸਥਿਤੀਆਂ ਯਥਾਰਥਕ ਪੱਧਰ ਤੇ ਬੁਣਦੇ। ਕੁਝ ਵੀ ਬਨਾਵਟੀ ਨਹੀਂ। ਪਾਤਰ ਵੀ ਜ਼ਮੀਨੀ ਹਕੀਕਤ ਨਾਲ ਜੁੜੇ ਹੋਏ ਅਸਲ ਘੜਦੇ। ਪਰ ਜਦੋਂ ਨਾਟਕ ਦਾ ਅੰਤ ਕਰਨ ਵੱਲ ਆਉਂਦੇ ਤਾਂ ਆਮ ਸਾਹਿਤਕਾਰ, ਨਾਟਕਕਾਰ ਤੋਂ ਵਿੱਥ ਸਿਰਜ ਲੈਂਦੇ। ਉਹ ਆਪਣੀ ਇੱਛਾ ਦਾ ਯਥਾਰਥ ਸਿਰਜਦੇ। ਉਨ੍ਹਾਂ ਦੀ ਇੱਛਾ ਕੋਈ ਸੁਪਨਾ ਨਹੀਂ ਸੀ ਸਗੋਂ ਭਵਿੱਖ ਦੇ ਗਰਭ ਵਿਚ ਪਿਆ ਇੱਕ ਯਥਾਰਥ ਸੀ ਜਦੋਂ ਇਹ ਹੋਏਗਾ। ਉਹ 'ਕੰਮੀਆਂ ਦਾ ਵਿਹੜਾ' ਨਾਟਕ ਲਿਖਦੇ ਤਾਂ ਨਾਟਕ ਦੇ ਅੰਤ ਵਿਚ ਦਲਿਤ ਪਾਤਰਾਂ ਹੱਥੋਂ ਵਿਗੜੇ ਹੋਏ ਹੈਂਕੜ ਸਰਦਾਰ ਦੇ ਗਲੇ ਵਿੱਚ ਜੁੱਤੀਆਂ ਦਾ ਹਾਰ ਪੁਆ ਦਿੰਦੇ ਜਿਹੜਾ ਕਿ ਹਾਲੇ ਤੱਕ ਵਾਪਰਿਆ ਨਹੀਂ ਪਰ ਗੁਰਸ਼ਰਨ ਸਿੰਘ ਅਜਿਹਾ ਵਾਪਰਦਿਆਂ ਵੇਖਣਾ ਚਾਹੁੰਦਾ ਸੀ। ਉਹ ਮੰਚ ਤੋਂ ਅਕਸਰ ਹੀ ਜਜ਼ਬਾਤੀ ਰੌਂਅ ਵਿਚ ਆਖਦੇ, 'ਮੇਰੇ ਲੋਗੋ, ਮੈਂ ਜਾਣਦਾ ਹਾਂ ਕਿ ਤੁਸੀਂ ਅਜੇ ਏਨੇ ਤਕੜੇ ਨਹੀਂ ਹੋਏ ਕਿ ਏਨਾਂ ਦੇ ਗਲਾਂ ਵਿਚ ਜੁੱਤੀਆਂ ਦਾ ਹਾਰ ਪਾ ਸਕਦੇ ਪਰ ਮੈਂ ਚਾਹੁੰਨਾਂ ਕਿ ਜਦ ਤੱਕ ਤੁਸੀਂ ਇਸ ਕਾਬਲ ਨਹੀਂ ਹੋ ਜਾਂਦੇ ਤਾਂ ਕਮ ਸੇ ਕਮ ਫੁੱਲਾਂ ਦੇ ਹਾਰ ਪਾਉਣੇ ਬੰਦ ਕਰ ਦਿਓ।'

ਜਦ ਉਨ੍ਹਾਂ ਦਿੱਲੀ ਤੇ ਭੁਪਾਲ ਵਰਗੀਆਂ ਥਾਵਾਂ ਤੇ ਆਪਣੇ ਨੁੱਕੜ ਨਾਟਕ ਖੇਡੇ ਤਾਂ ਉਨ੍ਹਾਂ ਨੂੰ ਨੁੱਕੜ ਨਾਟਕਾਂ ਦਾ 'ਸਮਰਾਟ' ਆਖ ਕੇ ਨਿਵਾਜਿਆ ਗਿਆ। ਮੁੰਬਈ ਫਿਲਮ ਇੰਡਸਟਰੀ ਦੇ ਵੱਡੇ ਕਲਾਕਾਰ ਬਲਰਾਜ ਸਾਹਨੀ, ਏ. ਕੇ. ਹੰਗਲ, ਪ੍ਰਿਥਵੀ ਰਾਜ ਕਪੂਰ ਤੇ ਸ਼ਸ਼ੀ ਕਪੂਰ ਉਨ੍ਹਾਂ ਦੇ ਨਾਟਕ ਵਿਸ਼ੇਸ਼ ਤੌਰ ਤੇ ਵੇਖਣ ਆਉਂਦੇ ਤੇ ਪ੍ਰਭਾਵਿਤ ਹੋ ਕੇ ਜਾਂਦੇ। ਉਨ੍ਹਾਂ ਨੇ ਭਾਰਤ ਤੋਂ ਬਾਅਦ ਕੈਨੇਡਾ, ਅਮਰੀਕਾ ਤੇ ਇੰਗਲੈਂਡ ਵਰਗੇ ਮੁਲਕਾਂ ਵਿਚ ਅਗਾਂਹਵਧੂ ਜਥੇਬੰਦੀਆਂ ਦੇ ਸੱਦੇ ਤੇ ਅਨੇਕਾਂ ਨਾਟਕਾਂ ਦੀ ਪੇਸ਼ਕਾਰੀਆਂ ਕੀਤੀਆਂ ਤੇ ਆਪਣੀ ਨਾਟ ਕਲਾ ਦਾ ਲੋਹਾ ਮਨਵਾਇਆ।

ਗੁਰਸ਼ਰਨ ਸਿੰਘ ਵਿਲੱਖਣ ਕਿਸਮ ਦੀ ਪ੍ਰਬੰਧਕੀ ਕੁਸ਼ਲਤਾ ਦੇ ਮਾਲਕ ਸਨ। ਸਾਰੇ ਸਾਲ ਦਾ ਕੈਲੰਡਰ ਬਣਾ ਕੇ ਮਿਥ ਕੇ ਕੰਮ ਕਰਦੇ। ਉਹ ਅਤਿ ਅਮੀਰ ਘਰ ਵਿਚ ਪੈਦਾ ਹੋ ਕੇ ਅਤਿ ਗਰੀਬਾਂ ਨਾਲ ਸਾਂਝ ਪਾਉਣ ਵਾਲਾ ਸਮਾਜਿਕ ਕਾਰਕੁੰਨ ਤੇ ਪਿਆਰਾ ਇਨਸਾਨ ਸੀ। ਉਸ ਨੇ ਪੁਸਤਕਾਂ ਨੂੰ ਲੋਕਾਂ ਦੇ ਘਰ ਤੱਕ ਪਹੁੰਚਦਾ ਕਰਨ ਲਈ ਬਲਰਾਜ ਸਾਹਨੀ ਯਾਦਗਾਰੀ ਪ੍ਰਕਾਸ਼ਨ ਬਣਾ ਕੇ ਅਨੇਕਾਂ ਲੇਖਕਾਂ ਦੀਆਂ ਪੁਸਤਕਾਂ ਛਾਪ ਕੇ ਆਪਣੇ ਲੋਕਾਂ ਤੱਕ ਪਹੁੰਚਾਈਆਂ। ਗੁਰਸ਼ਰਨ ਸਿੰਘ ਸਾਰੀ ਉਮਰ ਇੱਕ ਸੰਸਥਾ ਬਣ ਕੇ ਵਿਚਰਿਆ। ਉਸ ਦੀ ਹਾਜ਼ਰੀ ਧੜਕਦੀ ਜ਼ਿੰਦਗੀ ਦਾ ਪ੍ਰਤੀਕ ਸੀ। ਉਸ ਦੀ ਸ਼ਖਸ਼ੀਅਤ ਚੁੰਬਕੀ ਸੀ ਤੇ ਹਰ ਕੋਈ ਖਿੱਚਿਆ ਜਾਂਦਾ। ਇਹ ਉਨ੍ਹਾਂ ਦੀ ਹਰਮਨ ਪਿਆਰਤਾ ਦੀ ਸਿਖਰ ਹੈ ਕਿ ਉਸ ਦੇ ਤੁਰ ਜਾਣ ਤੋਂ ਬਾਅਦ ਵੀ ਲੋਕੀਂ ਉਸ ਸੁਪਨਸ਼ਾਜ ਨੂੰ ਉਸੇ ਸ਼ਿੱਦਤ ਨੂੰ ਯਾਦ ਕਰਦੇ ਹਨ। ਉਨ੍ਹਾਂ ਦੇ ਵਿਛੜਣ ਦਾ ਦਿਨ 27 ਸਤੰਬਰ ਤੇ ਜਨਮ ਦਿਨ 16 ਸਤੰਬਰ ਉਤਸ਼ਾਹ ਨਾਲ ਮਨਾਏ ਜਾਂਦੇ ਹਨ। ਉਹ ਇੱਕ ਅਜਿਹਾ ਚਮਕਦਾ, ਲਿਸ਼ਕਦਾ, ਜ਼ਿੰਦਗੀ ਦਾ ਪ੍ਰਤੀਕ ਸੀ ਜਿਸ ਨੇ ਹਰ ਨੁੱਕਰ ਨੂੰ ਰੁਸ਼ਨਾਇਆ। ਇਹ ਸੂਰਜ ਅੱਜ ਵੀ ਰੌਸ਼ਨੀ ਵੰਡ ਰਿਹਾ ਹੈ। ਇਹ ਸੂਰਜ ਕਦੇ ਅਸਤ ਨਹੀਂ ਹੋਵੇਗਾ।

98880-11096

*ਵਿਦਿਆਰਥੀਆਂ ਲਈ*

# ਆਓ ਵਿਗਿਆਨਕ ਕਾਰਨ ਜਾਣੀਏ



**ਰਣਧੀਰ ਗਿੱਲਪੱਤੀ**

ਪਿਆਰੇ ਵਿਦਿਆਰਥੀਓ, "ਤਰਕਸ਼ੀਲ" ਦੇ ਜੂਨ-ਜੁਲਾਈ ਅੰਕ ਵਿੱਚ ਆਪਾਂ ਰੋਜ਼ਮਰ੍ਹਾ ਦੀ ਜ਼ਿੰਦਗੀ ਵਿੱਚ ਵਾਪਰਦੇ ਕੁੱਝ ਵਰਤਾਰਿਆਂ ਪਿੱਛੇ ਕੰਮ ਕਰਦੇ ਵਿਗਿਆਨਕ ਨਿਯਮਾਂ ਨੂੰ ਜਾਣਨ ਤੇ ਸਮਝਣ ਦਾ ਯਤਨ ਕੀਤਾ ਸੀ। ਤੇ ਆਓ, ਹੁਣ ਕੁੱਝ ਹੋਰ ਵਰਤਾਰਿਆਂ ਤੇ ਕਿਰਿਆਵਾਂ ਪਿੱਛੇ ਕੰਮ ਕਰਦੇ ਨਿਯਮਾਂ ਨੂੰ ਸਮਝਣ ਤੇ ਆਪਣੀ ਵਿਗਿਆਨਕ ਜਾਣਕਾਰੀ ਨੂੰ ਹੋਰ ਪੁਖਤਾ ਕਰਨ ਦੀ ਕੋਸ਼ਿਸ਼ ਕਰੀਏ।

**ਸਮੁੰਦਰੀ ਤਟਾਂ ਉੱਪਰ ਗਰਮੀਆਂ ਵਿੱਚ ਹਵਾ ਠੰਢੀ ਤੇ ਸਰਦੀਆਂ ਵਿੱਚ ਗਰਮ ਮਹਿਸੂਸ ਹੁੰਦੀ ਹੈ, ਕਿਉਂ?**

- ਜ਼ਮੀਨ ਦੇ ਮੁਕਾਬਲੇ ਪਾਣੀ ਨਾ ਛੇਤੀ ਗਰਮ ਹੁੰਦਾ ਹੈ ਤੇ ਨਾ ਹੀ ਛੇਤੀ ਠੰਢਾ। ਦੂਜੇ ਸ਼ਬਦਾਂ ਵਿੱਚ ਪਾਣੀ ਦੇ ਮੁਕਾਬਲੇ ਜ਼ਮੀਨ ਛੇਤੀ ਗਰਮ ਤੇ ਛੇਤੀ ਠੰਢੀ ਹੋ ਜਾਂਦੀ ਹੈ। ਗਰਮੀਆਂ ਵਿੱਚ ਜਦੋਂ ਸਮੁੰਦਰੀ ਤਟਾਂ ਦੀ ਜ਼ਮੀਨ ਦੀ ਤਪਸ਼ ਵਧ ਜਾਂਦੀ ਹੈ ਤਾਂ ਇਸ ਦੀ ਨਿਸਬਤ ਪਾਣੀ ਦਾ ਤਾਪਮਾਨ ਘੱਟ ਹੁੰਦਾ ਹੈ। ਇਸ ਲਈ ਗਰਮੀਆਂ ਵਿੱਚ ਸਮੁੰਦਰ ਦੇ ਮੁਕਾਬਲੇ ਜ਼ਮੀਨ ਦਾ ਤਾਪਮਾਨ ਜ਼ਿਆਦਾ ਹੋਣ ਕਾਰਨ, ਤਟ 'ਤੇ ਖੜ੍ਹੇ ਵਿਅਕਤੀ ਨੂੰ ਸਮੁੰਦਰ ਵੱਲੋਂ ਆਉਣ ਵਾਲੀ ਹਵਾ ਠੰਢੀ ਮਹਿਸੂਸ ਹੁੰਦੀ ਹੈ। ਦੂਜੇ ਪਾਸੇ, ਸਰਦੀ ਦੀ ਰੁੱਤ ਵਿੱਚ ਸਖਤ ਸਰਦੀ ਕਾਰਣ ਸਮੁੰਦਰੀ ਕਿਨਾਰੇ ਦੀ ਜ਼ਮੀਨ ਦਾ ਤਾਪਮਾਨ ਕਾਫੀ ਹੇਠਾਂ ਆ ਜਾਂਦਾ ਹੈ ਤਾਂ ਇਸ ਦੇ ਮੁਕਾਬਲੇ ਸਮੁੰਦਰੀ ਪਾਣੀ ਦਾ ਤਾਪਮਾਨ ਜ਼ਿਆਦਾ ਹੁੰਦਾ ਹੈ। ਇਸ ਹਾਲਤ ਵਿੱਚ ਸਮੁੰਦਰੀ ਤਟ ਉੱਪਰ ਟਹਿਲ ਰਹੇ ਲੋਕਾਂ ਨੂੰ ਸਮੁੰਦਰ ਵੱਲੋਂ ਆਉਣ ਵਾਲੀ ਹਵਾ ਨਿੱਘੀ ਲਗਦੀ ਹੈ। ਜ਼ਮੀਨ ਦੀ ਨਿਸਬਤ ਪਾਣੀ ਦੇ ਹੌਲੀ ਗਰਮ ਤੇ ਹੌਲੀ ਠੰਢਾ ਹੋਣ ਕਾਰਨ ਹੀ ਪ੍ਰਿਥਵੀ ਦੇ ਸਮੁੰਦਰ ਤੋਂ ਦੂਰ ਵਾਲੇ ਖੁਸਕ ਭਾਗਾਂ ਦੇ ਮੁਕਾਬਲੇ ਸਮੁੰਦਰੀ ਤਟ ਉੱਪਰ ਗਰਮੀਆਂ ਤੇ ਸਰਦੀਆਂ ਦੇ ਤਾਪਮਾਨ ਦਾ ਅੰਤਰ ਵੀ ਘੱਟ ਹੁੰਦਾ ਹੈ।

**ਗਰਮੀ ਵਿੱਚ ਮਨੁੱਖੀ ਸਰੀਰ ਦਾ ਤਾਪਮਾਨ ਕੰਟਰੋਲ ਵਿੱਚ ਰਹਿੰਦਾ ਹੈ, ਕਿਵੇਂ?**

- ਹਰ ਮੌਸਮ ਦੌਰਾਨ ਮਨੁੱਖੀ ਸਰੀਰ ਦੇ ਤਾਪਮਾਨ ਨੂੰ ਕੰਟਰੋਲ ਵਿੱਚ ਰੱਖਣ ਲਈ ਇਸ ਤਰ੍ਹਾਂ ਦਾ ਪ੍ਰਬੰਧ ਹੁੰਦਾ ਹੈ ਕਿ ਸਖਤ ਗਰਮੀ ਦੀ ਰੁੱਤ ਵਿੱਚ ਵੀ ਸਰੀਰ ਦਾ ਤਾਪਮਾਨ ਸਾਵਾਂ ਬਣਿਆ ਰਹਿੰਦਾ ਹੈ। ਸਰੀਰ ਦੇ ਇਸ ਪ੍ਰਬੰਧ ਨੂੰ ਸਮਝਣ ਲਈ ਗਰਮੀਆਂ ਵਿੱਚ ਮਿੱਟੀ ਦੇ ਘੜੇ ਵਿੱਚ ਠੰਢੇ ਰਹਿੰਦੇ ਪਾਣੀ ਦੀ ਮਿਸਾਲ ਲੈਂਦੇ ਹਾਂ। ਘੜੇ ਦੇ ਮੁਸਾਮਾਂ ਵਿੱਚੋਂ ਦੀ ਘੜੇ ਅੰਦਰਲਾ ਪਾਣੀ ਬਾਹਰਲੀ ਸਤ੍ਹਾ ਵੱਲ ਸਿਮਦਾ ਰਹਿੰਦਾ ਹੈ। ਬਾਹਰ ਸਿਮ ਰਹੇ ਪਾਣੀ ਨੂੰ ਗਰਮ ਤੇ ਖੁਸਕ ਹਵਾ ਵਾਸ਼ਪ ਬਣਾ ਕੇ ਉਡਾਉਂਦੀ ਰਹਿੰਦੀ ਹੈ। ਵਾਸ਼ਪ ਬਣ ਕੇ ਉੱਡ ਰਿਹਾ ਪਾਣੀ, ਵਾਸ਼ਪੀਕਰਣ ਦੀ ਕਿਰਿਆ ਵਿੱਚ ਖਰਚ ਹੋਈ ਗਰਮੀ, ਘੜੇ ਅੰਦਰਲੇ ਪਾਣੀ ਵਿੱਚੋਂ ਹਾਸਲ ਕਰਦਾ ਹੈ ਜਿਸ ਕਾਰਣ ਘੜੇ ਦਾ ਪਾਣੀ ਠੰਢਾ ਹੋ ਜਾਂਦਾ ਹੈ।

ਹੁਣ ਕਰੀਏ ਮਨੁੱਖੀ ਸਰੀਰ ਦੀ ਗੱਲ। ਸਰੀਰ ਦੇ ਸਵੀਟ ਗਲੈਂਡਜ਼ ਗਰਮੀ ਦੀ ਰੁੱਤ ਵਿੱਚ ਸਰੀਰ ਦੇ ਤਾਪਮਾਨ ਨੂੰ ਸਾਵਾਂ ਰੱਖਣ ਲਈ ਚਮੜੀ ਦੇ ਮੁਸਾਮਾਂ ਰਾਹੀਂ ਪਸੀਨੇ ਦੇ ਰੂਪ ਵਿੱਚ ਪਾਣੀ ਦੇ ਤੁਪਕੇ ਬਾਹਰ ਭੇਜਦੇ ਹਨ। ਬਾਹਰਲੀ ਖੁਸਕ ਹਵਾ ਪਸੀਨੇ ਨੂੰ ਵਾਸ਼ਪ ਬਣਾ ਕੇ ਉਡਾਉਂਦੀ ਰਹਿੰਦੀ ਹੈ। ਵਾਸ਼ਪੀਕਰਣ ਦੀ ਇਸ ਕਿਰਿਆ ਨਾਲ ਮਿੱਟੀ ਦੇ ਘੜੇ ਵਾਂਗ ਸਰੀਰ ਦੇ ਅੰਦਰਲਾ ਤਾਪਮਾਨ ਲੋੜ ਮੁਤਾਬਿਕ ਘਟਦਾ ਰਹਿੰਦਾ ਹੈ। ਸਰੀਰ ਇਹ ਕਿਰਿਆ, ਸਾਡੀ ਸੁਚੇਤ ਕੋਸ਼ਿਸ਼ ਤੋਂ ਬਿਨ੍ਹਾਂ, ਆਪਣੇ ਆਪ ਆਜ਼ਾਦ ਤੌਰ 'ਤੇ ਕਰਦਾ ਰਹਿੰਦਾ ਹੈ। ਸਰਦੀਆਂ ਵਿੱਚ ਭੱਠੀਆਂ ਆਦਿ ਦੇ ਉੱਪਰ ਕੰਮ ਕਰਨ ਵਾਲੇ ਕਾਮਿਆਂ ਦੇ ਸਰੀਰ ਅੰਦਰਲੇ ਸਵੀਟ ਗਲੈਂਡਜ਼ ਵੀ ਗਰਮ ਵਾਤਾਵਰਣ ਵਿੱਚ ਕੰਮ ਕਰਨ ਸਮੇਂ ਤਾਪਮਾਨ ਸਹੀ ਰੱਖਣ ਵਾਸਤੇ ਪਸੀਨਾ ਛੱਡਦੇ ਰਹਿੰਦੇ ਹਨ।

**ਬਾਰਿਸ਼ ਦੀ ਰੁੱਤ ਵਿੱਚ ਕੂਲਰ ਠੰਢਕ ਨਹੀਂ ਪਹੁੰਚਾਉਂਦਾ, ਕਿਉਂ?**

- ਕੂਲਰ ਦੀ ਪਾਣੀ ਵਾਲੀ ਟੈਂਕੀ ਵਿੱਚ ਲੱਗੇ ਪੰਪ ਰਾਹੀਂ ਟੈਂਕੀ ਦਾ ਪਾਣੀ, ਪੱਖੇ ਦੇ ਤਿੰਨੋਂ ਪਾਸੇ ਲੱਗੇ ਘਾਹ ਆਦਿ ਦੇ ਬਣੇ ਪੈਡਾਂ ਉੱਪਰ ਪੈਂਦਾ ਹੈ। ਗਰਮ ਖੁਸਕ ਮੌਸਮ ਵਿੱਚ ਖੁਸਕ ਹਵਾ ਪਾਣੀ ਨਾਲ ਭਿੱਜੇ ਪੈਡਾਂ ਵਿੱਚੋਂ ਗੁਜ਼ਰਦੀ ਹੋਈ ਸੰਤ੍ਰਿਪਤ ਹੋ ਕੇ (ਪਾਣੀ ਦੇ ਵਾਸ਼ਪਾਂ ਨਾਲ ਭਰਪੂਰ ਹੋ ਕੇ) ਪੱਖੇ ਰਾਹੀਂ ਸਾਡੇ ਤੱਕ ਪਹੁੰਚਦੀ ਹੈ। ਪਾਣੀ ਗਰਮ ਖੁਸਕ ਹਵਾ ਦੇ ਮੁਕਾਬਲੇ ਠੰਢਾ ਹੁੰਦਾ ਹੈ, ਇਸ ਲਈ ਸੰਤ੍ਰਿਪਤ ਹੋਈ ਹਵਾ ਦਾ ਤਾਪਮਾਨ ਆਲੇ-ਦੁਆਲੇ ਦੀ ਹਵਾ ਨਾਲੋਂ ਘਟ ਜਾਂਦਾ ਹੈ ਤੇ ਇਹ ਹਵਾ ਗਰਮ ਖੁਸਕ ਮੌਸਮ ਵਿੱਚ ਸਾਡੇ ਸਰੀਰ ਨੂੰ ਠੰਢਕ ਪਹੁੰਚਾਉਂਦੀ ਹੈ।

ਪ੍ਰੰਤੂ ਬਾਰਿਸ਼ ਦੀ ਰੁੱਤ ਵਿੱਚ ਵਾਯੂਮੰਡਲ ਵਿਚਲੀ

ਹਵਾ ਪਾਣੀ ਦੇ ਵਾਸ਼ਪਾਂ ਨਾਲ ਲੱਦੀ ਹੁੰਦੀ ਹੈ। ਇਸ ਹਵਾ ਦੀ ਹੋਰ ਵਾਸ਼ਪ ਉਡਾ ਕੇ ਹੋਰ ਸੰਤ੍ਰਿਪਤ ਹੋਣ ਦੀ ਗੁੰਜਾਇਸ਼ ਹੀ ਨਹੀਂ ਰਹਿੰਦੀ। ਇਸ ਲਈ ਗਰਮ ਤੇ ਤਰ ਮੌਸਮ ਵਿੱਚ ਕੂਲਰ ਦੀਆਂ ਜਾਲੀਆਂ ਵਿੱਚੋਂ ਗੁਜ਼ਰਦੀ ਹਵਾ ਹੋਰ ਵਾਸ਼ਪ ਨਹੀਂ ਲੈ ਸਕਦੀ। ਇਸ ਹਾਲਤ ਵਿੱਚ ਕੂਲਰ ਵੱਲੋਂ ਸਾਡੇ ਤੱਕ ਆਉਣ ਵਾਲੀ ਹਵਾ ਆਲੇ-ਦੁਆਲੇ ਦੀ ਹਵਾ ਨਾਲੋਂ ਘੱਟ ਤਾਪਮਾਨ ਵਾਲੀ ਨਹੀਂ ਹੁੰਦੀ ਜਿਸ ਕਰਕੇ ਸਾਡੇ ਸਰੀਰ ਨੂੰ ਠੰਢਕ ਨਹੀਂ ਪਹੁੰਚਦੀ।

ਗਰਮ ਤੇ ਖੁਸਕ ਮੌਸਮ ਵਿੱਚ ਕਮਰਾ ਬੰਦ ਕਰਕੇ ਚਲਾਇਆ ਗਿਆ ਕੂਲਰ ਵੀ ਸਾਨੂੰ ਥੋੜ੍ਹੇ ਸਮੇਂ ਲਈ ਹੀ ਠੰਢਕ ਪਹੁੰਚਾ ਸਕਦਾ ਹੈ ਕਿਉਂਕਿ ਥੋੜ੍ਹੇ ਸਮੇਂ ਬਾਅਦ ਬੰਦ ਕਮਰੇ ਦੀ ਸਾਰੀ ਹਵਾ ਹੀ ਤਰ ਹੋ ਜਾਂਦੀ ਹੈ ਤੇ ਬਾਰਿਸ਼ ਦੇ ਮੌਸਮ ਵਰਗੀ ਹਾਲਤ ਬਣ ਜਾਂਦੀ ਹੈ। ਇਸ ਲਈ ਕੂਲਰ ਤੋਂ ਠੰਢਕ ਲੈਣ ਲਈ ਜ਼ਰੂਰੀ ਹੈ ਕਿ ਵਾਤਾਵਰਣ ਗਰਮ ਤੇ ਖੁਸਕ ਹੋਵੇ ਅਤੇ ਕੂਲਰ ਦੀਆਂ ਜਾਲੀਆਂ ਵਿੱਚੋਂ ਸੰਤ੍ਰਿਪਤ ਹੁੰਦੇ ਰਹਿਣ ਲਈ ਗਰਮ ਤੇ ਖੁਸਕ ਹਵਾ ਦਾ ਪ੍ਰਵਾਹ ਲਗਾਤਾਰ ਚਲਦਾ ਰਹੇ।

ਬਾਰਿਸ਼ ਦੀ ਰੁੱਤ ਵਿੱਚ ਮਿੱਟੀ ਦੇ ਘੜੇ ਦਾ ਪਾਣੀ ਠੰਢਾ ਨਾ ਹੋਣ ਦੀ ਵਜ੍ਹਾ ਵੀ ਇਹੀ ਹੈ। ਇਸ ਰੁੱਤ ਵਿੱਚ ਘੜੇ ਦੇ ਮੁਸਾਮਾਂ ਵਿੱਚੋਂ ਰਿਸਦੇ ਪਾਣੀ ਨੂੰ ਬਾਹਰਲੀ ਸੰਤ੍ਰਿਪਤ ਗਰਮ ਤੇ ਸਿੱਲ੍ਹੀ ਹਵਾ ਵਾਸ਼ਪ ਬਣਾ ਕੇ ਉਡਾ ਨਹੀਂ ਸਕਦੀ ਜਿਸਦੇ ਸਿੱਟੇ ਵਜੋਂ ਘੜੇ ਅੰਦਰਲੇ ਪਾਣੀ ਦਾ ਤਾਪਮਾਨ ਨਹੀਂ ਘਟਦਾ ਤੇ ਇਹ ਸਾਨੂੰ ਗਰਮ ਖੁਸਕ ਰੁੱਤ ਜਿੰਨਾ ਠੰਢਾ ਮਹਿਸੂਸ ਨਹੀਂ ਹੁੰਦਾ। ਇਹੀ ਕਾਰਣ ਹੈ ਕਿ ਬਾਰਿਸ਼ ਵਾਲੇ ਮੌਸਮ ਵਿੱਚ ਸਾਡਾ ਪਸੀਨਾ ਵੀ ਜਲਦੀ ਨਹੀਂ ਸੁਕਦਾ।

**ਬੁਖਾਰ ਉਤਾਰਨ ਲਈ ਗਿੱਲੀ ਪੱਟੀ ਰਖਦੇ ਸਮੇਂ ਪਾਣੀ ਵਿੱਚ ਅਲਕੋਹਲ ਮਿਲਾਈ ਜਾਂਦੀ ਹੈ, ਕਿਉਂ ?**

- ਆਮ ਤੌਰ 'ਤੇ ਬੁਖਾਰ ਨਾਲ ਪੀੜਤ ਰੋਗੀ ਦਾ ਬੁਖਾਰ ਉਤਾਰਨ ਲਈ ਉਸਦੇ ਮੱਥੇ ਉੱਪਰ ਠੰਢੇ ਪਾਣੀ ਵਿੱਚ ਭਿਉਂ ਕੇ ਵਾਰ-ਵਾਰ ਪੱਟੀਆਂ ਰੱਖੀਆਂ ਜਾਂਦੀਆਂ ਹਨ। ਪੱਟੀਆਂ ਦਾ ਪਾਣੀ ਵਾਸ਼ਪ ਬਣ ਕੇ ਉਡਦਾ ਰਹਿੰਦਾ ਹੈ। ਪਾਣੀ ਦੇ ਵਾਸ਼ਪ ਬਣ ਕੇ ਉੱਡਣ ਲਈ ਤਾਪ ਦੀ ਜਰੂਰਤ ਹੁੰਦੀ ਹੈ ਤੇ ਗਿੱਲੀ ਪੱਟੀ ਦਾ ਪਾਣੀ ਇਹ ਤਾਪ ਰੋਗੀ ਦੇ ਸਰੀਰ ਵਿੱਚੋਂ ਹਾਸਲ ਕਰਦਾ ਹੈ। ਇਸ ਦੇ ਨਤੀਜੇ ਵਜੋਂ ਮਰੀਜ਼ ਦੇ ਸਰੀਰ ਦਾ ਉੱਚਾ ਹੋਇਆ ਤਾਪਮਾਨ ਘਟ ਜਾਂਦਾ ਹੈ, ਪ੍ਰੰਤੂ ਜੇ ਬੁਖਾਰ ਤੋਂ ਪੀੜਤ ਰੋਗੀ ਦੇ ਸਰੀਰ ਦਾ ਤਾਪਮਾਨ ਖਤਰਨਾਕ ਹੱਦ ਤੱਕ ਵਧ ਜਾਵੇ ਤਾਂ ਇਸ ਨੂੰ ਜਲਦੀ ਉਤਾਰਨ ਦੀ ਲੋੜ ਹੁੰਦੀ ਹੈ। ਇਸ ਹਾਲਤ ਵਿੱਚ ਰੋਗੀ ਦੇ ਮੱਥੇ ਉੱਪਰ ਪਾਣੀ ਨਾਲ ਭਿੱਜੀਆਂ ਪੱਟੀਆਂ ਰੱਖਣ ਲਈ ਪਾਣੀ ਵਿੱਚ ਕੁੱਝ ਅਲਕੋਹਲ ਮਿਲਾ ਲਈ ਜਾਂਦੀ ਹੈ। ਪਾਣੀ ਦੇ ਮੁਕਾਬਲੇ ਅਲਕੋਹਲ ਦਾ ਵਾਸ਼ਪੀਕਰਣ ਤੇਜੀ ਨਾਲ ਹੁੰਦਾ ਹੈ। ਅਲਕੋਹਲ ਮਿਲੇ ਪਾਣੀ ਨਾਲ ਰੋਗੀ ਦੇ ਸਰੀਰ ਦਾ ਤਾਪਮਾਨ ਵੀ ਤੇਜੀ ਨਾਲ ਹੇਠਾਂ ਆ ਜਾਂਦਾ ਹੈ।

**ਬਰਫ਼ ਪਿਘਲ ਕੇ ਬਣਿਆ ਪਾਣੀ ਹੀ ਪਾਣੀ ਦਾ ਘੱਟ ਤੋਂ ਘੱਟ ਤਾਪਮਾਨ ਵਾਲਾ ਤਰਲ ਰੂਪ ਹੁੰਦਾ ਹੈ, ਕਿਉਂ ?**

- ਸ਼ੁੱਧ ਪਾਣੀ ਸਿਫ਼ਰ ਦਰਜੇ ਸੈਲਸੀਅਸ 'ਤੇ ਜੰਮ ਕੇ ਬਰਫ਼ ਬਣ ਜਾਂਦਾ ਹੈ। ਜਦ ਇਸ ਬਰਫ਼ ਨੂੰ ਕੁੱਝ ਤਾਪਮਾਨ ਮਿਲਦਾ ਹੈ ਤਾਂ ਇਹ ਪਿਘਲ ਕੇ ਤਰਲ ਪਾਣੀ ਵਿੱਚ ਬਦਲ ਜਾਂਦੀ ਹੈ। ਪਰ ਅਚੰਭੇ ਦੀ ਗੱਲ ਇਹ ਹੈ ਕਿ ਬਰਫ਼ ਪਿਘਲ ਕੇ ਬਣੇ ਪਾਣੀ ਦਾ ਤਾਪਮਾਨ ਵੀ ਬਰਫ਼ ਜਿੰਨਾ ਹੀ ਸਿਫ਼ਰ ਦਰਜੇ ਸੈਲਸੀਅਸ ਰਹਿੰਦਾ ਹੈ। ਇਸਦਾ ਕਾਰਣ ਇਹ ਹੈ ਕਿ ਬਰਫ਼ ਨੂੰ ਪਿਘਲਾਉਣ ਲਈ ਵਰਤਿਆ ਗਿਆ ਤਾਪਮਾਨ ਗੁਪਤ ਰਹਿੰਦਾ ਹੈ ਜਿਸ ਨੂੰ ਵਿਗਿਆਨ ਦੀ ਭਾਸ਼ਾ ਵਿੱਚ ਗੁਪਤ ਤਾਪ ਕਿਹਾ ਜਾਂਦਾ ਹੈ। ਇਸ ਲਈ ਬਰਫ਼ ਦੇ ਪਿਘਲਣ ਨਾਲ ਬਣੇ ਪਾਣੀ ਦਾ ਤਾਪਮਾਨ ਵੀ ਬਰਫ਼ ਜਿੰਨਾ ਹੀ ਰਹਿੰਦਾ ਹੈ ਤੇ ਇਹ ਪਾਣੀ ਦਾ ਘੱਟ ਤੋਂ ਘੱਟ ਤਾਪਮਾਨ ਵਾਲਾ ਤਰਲ ਰੂਪ ਹੁੰਦਾ ਹੈ।

**ਬਿਜਲੀ ਦਾ ਬੱਲਬ ਟੁੱਟਣ ਸਮੇਂ ਧਮਾਕੇ ਦੀ ਆਵਾਜ਼ ਪੈਦਾ ਕਰਦਾ ਹੈ, ਕਿਉਂ ?**

- ਜਿੱਥੇ ਹਵਾ ਦੇ ਅਣੂੰ ਸੰਘਣੇ ਹੁੰਦੇ ਹਨ, ਉੱਥੇ ਹਵਾ ਦਾ ਦਬਾਅ ਵੱਧ ਹੁੰਦਾ ਹੈ ਤੇ ਜਿੱਥੇ ਹਵਾ ਦੇ ਅਣੂੰ ਵਿਰਲੇ ਹੁੰਦੇ ਹਨ ਉੱਥੇ ਦਬਾਅ ਘੱਟ ਹੁੰਦਾ ਹੈ। ਹਵਾ ਵੱਧ ਦਬਾਉ ਤੋਂ ਘੱਟ ਦਬਾਉ ਵੱਲ ਬਹੁਤ ਤੇਜ਼ ਰਫਤਾਰ ਤੇ ਆਵਾਜ਼ ਨਾਲ ਜਾਂਦੀ ਹੈ। ਅਚਾਨਕ ਮਿਲੇ ਕਿਸੇ ਖਲਾਅ ਨੂੰ ਪੂਰਨ ਵਾਸਤੇ ਹਵਾ ਹੋਰ ਵੀ ਤੂਫਾਨੀ ਤੇਜੀ ਨਾਲ ਚਲਦੀ ਹੈ। ਬਿਜਲੀ ਦੇ ਬੱਲਬ ਵਿੱਚੋਂ ਵੱਧ ਤੋਂ ਵੱਧ ਹਵਾ ਖਾਰਜ ਕਰਕੇ ਲਗਭਗ ਖਲਾਅ ਵਾਲੀ ਸਥਿਤੀ ਪੈਦਾ ਕੀਤੀ ਹੁੰਦੀ ਹੈ। ਜਦ ਬੱਲਬ ਟੁੱਟਦਾ ਹੈ ਤਾਂ ਇਸ ਅਚਾਨਕ ਮਿਲੇ ਖਲਾਅ ਦੀ ਪੂਰਤੀ ਵਾਸਤੇ ਇੱਕਦਮ ਬਾਹਰਲੀ ਹਵਾ ਪ੍ਰਵੇਸ਼ ਕਰਦੀ ਹੈ ਜਿਸ ਨਾਲ ਧਮਾਕੇ ਵਰਗੀ ਆਵਾਜ਼ ਪੈਦਾ ਹੁੰਦੀ ਹੈ।

ਹਵਾ ਦੇ ਇਸੇ ਗੁਣ ਅਧੀਨ ਅਸੀਂ ਸਥਿਤੀ ਦਾ ਦੂਜਾ ਪਹਿਲੂ ਵੀ ਦੇਖ ਸਕਦੇ ਹਾਂ। ਸਾਈਕਲ ਦੇ ਟਾਇਰ ਜਾਂ ਗੁਬਾਰੇ ਦੇ ਯਕਦਮ ਫਟਣ ਨਾਲ ਵੀ ਧਮਾਕੇ ਵਰਗੀ ਆਵਾਜ਼ ਪੈਦਾ ਹੁੰਦੀ ਹੈ। ਟਾਇਰ ਜਾਂ ਗੁਬਾਰੇ ਵਿੱਚ ਪੰਪ ਆਦਿ ਦੇ ਬਲ ਨਾਲ ਕਾਫੀ ਸਾਰੀ ਹਵਾ ਬਹੁਤ ਥੋੜ੍ਹੇ ਥਾਂ ਵਿੱਚ ਤੁੰਨ ਕੇ ਭਰੀ ਹੁੰਦੀ ਹੈ। ਇਸ ਲਈ ਟਾਇਰ ਜਾਂ ਗੁਬਾਰੇ ਵਿੱਚ ਬਾਹਰਲੀ ਹਵਾ ਦੇ ਮੁਕਾਬਲੇ ਹਵਾ ਦੇ ਅਣੂੰ ਸੰਘਣੇ ਹੁੰਦੇ ਹਨ ਤੇ ਦਬਾਅ ਬਹੁਤ

*....ਬਾਕੀ ਸਫਾ 50 'ਤੇ*

*ਮਨੋਰੋਗ ਮਾਹਿਰ ਦੀ ਕਲਮ ਤੋਂ*

# ਪਲੱਸੀਬੋ ਅਤੇ ਨੋਸੀਬੋ (Placebo and Nocebo)

**ਡਾ. ਬਲਵੰਤ ਸਿੰਘ**



ਕੁੱਝ ਦਿਨ ਪਹਿਲਾਂ ਡਾ. ਦਰਸ਼ਨ ਪਾਲ ਨੇ ਵਟਸਐਪ ’ਤੇ ਇੱਕ ਵੀਡੀਓ ਭੇਜੀ ਜਿਸ ਵਿੱਚ ਇੱਕ 55 ਸਾਲ ਦੀ ਉਮਰ ਦੇ ਵਿਅਕਤੀ ਦੀ ਕਹਾਣੀ ਬਿਆਨ ਕੀਤੀ ਗਈ ਹੈ ਜਿਸ ਨੂੰ ਅੰਧ ਵਿਸ਼ਵਾਸ ਕਾਰਣ ਸੰਨ 1938 ਵਿੱਚ ਅਮਰੀਕਾ ਦੇ ਟੈਨੇਸੀ ਪ੍ਰਾਂਤ ਵਿੱਚ ਇੱਕ ਅਜੀਬ ਕਿਸਮ ਦਾ ਰੋਗ ਹੋ ਗਿਆ ਸੀ। ਇਹ ਰੋਗ ਇੱਕ ਤਾਂਤਰਿਕ ਦੇ ‘ਸ਼ਰਾਪ’ ਕਾਰਣ ਹੋ ਗਿਆ ਸੀ ਜੋ ਉਸਨੂੰ ਮਰਨ ਵੱਲ ਧੱਕ ਰਿਹਾ ਸੀ। ਉਸ ਵਿਅਕਤੀ ਦਾ ਨਾਂ ਵੈਂਨਜ਼ ਵੈਨਡਰਜ਼ ਸੀ। ਜਦੋਂ ਉਸ ਨੂੰ ਹਸਪਤਾਲ ਲਿਆਂਦਾ ਗਿਆ ਤਾਂ ਉਸ ਦੀ ਬਿਮਾਰੀ ਸਮਝ ਤੋਂ ਬਾਹਰ ਸੀ। ਕੁੱਝ ਹੀ ਮਹੀਨਿਆਂ ਵਿੱਚ ਉਸਦਾ ਭਾਰ 35 ਕਿਲੋ ਘੱਟ ਗਿਆ ਸੀ। ਉਸ ਦੇ ਸਾਰੇ ਟੈਸਟ ਠੀਕ ਸਨ, ਕਿਸੇ ਵੀ ਟੈਸਟ ਵਿੱਚ ਕੋਈ ਵੀ ਨੁਕਸ ਨਹੀ ਮਿਲਿਆ। ਇਲਾਜ ਕਰਨ ਵਾਲੇ ਡਾਕਟਰ ਵੱਲੋਂ ਉਸ ਦੀ ਪਤਨੀ ਨੂੰ ਪੁੱਛਣ ਤੇ ਪਤਾ ਲੱਗਾ ਕਿ ਤਿੰਨ ਮਹੀਨੇ ਪਹਿਲਾਂ ਇਕ ਵੂਡੂ ਤਾਂਤਰਿਕ ਨੇ ਉਸਨੂੰ ‘ਸ਼ਰਾਪ’ ਦੇ ਦਿੱਤਾ ਸੀ ਕਿ ਉਹ ਜਲਦੀ ਹੀ ਮਰ ਜਾਏਗਾ ਅਤੇ ਕੋਈ ਵੀ ਉਸਨੂੰ ਬਚਾ ਨਹੀਂ ਸਕਦਾ। ਉਸ ਦਿਨ ਤੋਂ ਹੀ ਵੈਂਨਜ਼ ਦੀ ਹਾਲਤ ਖਰਾਬ ਹੋਣੀ ਸ਼ੁਰੂ ਹੋ ਗਈ। ਉਸ ਨੂੰ ਇਵੇਂ ਲਗਦਾ ਸੀ ਜਿਵੇਂ ਕੋਈ ਅਦਿੱਖ ਸ਼ਕਤੀ ਉਸ ਨੂੰ ਮੌਤ ਵੱਲ ਧੱਕ ਰਹੀ ਹੈ। ਡਾਕਟਰ ਨੇ ਬਹੁਤ ਸੋਚ ਵਿਚਾਰ ਤੋਂ ਬਾਅਦ ਅਗਲੇ ਦਿਨ ਮਰੀਜ਼ ਦੇ ਪਰਿਵਾਰ ਨੂੰ ਬੁਲਾਇਆ ਅਤੇ ਦੱਸਿਆ ਕਿ ਉਸਨੇ ਤਾਂਤਰਿਕ ਨਾਲ ਗੱਲ ਕਰ ਲਈ ਹੈ ਅਤੇ ਪੁਲੀਸ ਦੀ ਧਮਕੀ ਕਾਰਣ ਤਾਂਤਰਿਕ ਨੇ ਸੱਚਾਈ ਜਾਹਰ ਕਰ ਦਿੱਤੀ। ਤਾਂਤਰਿਕ ਨੇ ਦੱਸਿਆ ਕਿ ਉਸ ਨੇ ਵੈਂਨਜ਼ ਵੈਂਨਡਰਜ਼ ਦੇ ਉੱਤੇ ਛਿਪਕਲੀ ਦੇ ਅੰਡੇ ਛਿੜਕੇ ਸੀ ਅਤੇ ਇੱਕ ਅੰਡਾ ਸਰੀਰ ਦੇ ਅੰਦਰ ਜਾਣ ਨਾਲ ਉਸ ਅੰਦਰ ਇੱਕ ਛਿਪਕਲੀ ਨੇ ਜਨਮ ਲਿਆ ਹੈ ਅਤੇ ਉਹ ਛਿਪਕਲੀ ਹੀ ਉਸ ਰੋਗ ਦਾ ਕਾਰਨ ਸੀ। ਡਾਕਟਰ ਨੇ ਇਹ ਦੱਸਣ ਤੋਂ ਬਾਅਦ ਮਰੀਜ਼ ਨੂੰ ਇੱਕ ਉਲਟੀ ਕਰਾਉਣ ਵਾਲਾ ਇਨਜੈਕਸ਼ਨ ਲਾ ਦਿੱਤਾ। ਕੁੱਝ ਸਮੇ ਬਾਅਦ ਵੈਂਨਜ਼ ਨੂੰ ਉਲਟੀ ਆਈ ਤਾਂ ਡਾਕਟਰ ਨੇ ਚਲਾਕੀ ਨਾਲ ਉਸ ਵਿੱਚ ਇੱਕ ਛਿਪਕਲੀ ਰੱਖ ਦਿੱਤੀ ਅਤੇ ਵੈਂਨਜ਼ ਅਤੇ ਉਸਦੇ ਪਰਿਵਾਰ ਨੂੰ ਕਿਹਾ ਕਿ ਇਹ ਉਹ ਛਿਪਕਲੀ ਹੈ ਜਿਸ ਕਾਰਣ ਰੋਗ ਹੋ ਗਿਆ ਸੀ। ਕਿਉਂਕਿ ਉਹ ਛਿਪਕਲੀ ਹੁਣ ਬਾਹਰ ਨਿਕਲ ਗਈ ਹੈ ਇਸ ਲਈ ਵੈਂਨਜ਼ ਠੀਕ ਹੋ ਜਾਏਗਾ ਅਤੇ ਉਹ ਉਸ ਤਾਂਤਰਿਕ ਦੇ ‘ਸ਼ਰਾਪ’ ਤੋਂ ਵੀ ਮੁਕਤ ਹੋ ਗਿਆ ਹੈ। ਸੱਚਮੁੱਚ ਹੀ ਵੈਂਨਜ਼ ਦੀ ਸਿਹਤ ਠੀਕ ਹੋਣੀ ਸ਼ੁਰੂ ਹੋ ਗਈ ਅਤੇ ਉਹ ਕੁੱਝ ਸਮੇਂ ਵਿੱਚ ਹੀ ਬਿਲਕੁਲ ਤੰਦਰੁਸਤ ਹੋ ਗਿਆ। ਇੱਥੇ ਇਹ ਗੱਲ ਵਰਣਨਯੋਗ ਹੈ ਕਿ ਵਿਗਿਆਨਕ ਤੌਰ ’ਤੇ ‘ਸ਼ਰਾਪ’ ਆਦਿ ਕੁੱਝ ਨਹੀਂ ਹੁੰਦਾ, ਨਾ ਤਾਂ ਡਾਕਟਰ ਨੇ ਤਾਂਤਰਿਕ ਨਾਲ ਕੋਈ ਗੱਲਬਾਤ ਕੀਤੀ ਸੀ ਤੇ ਨਾ ਹੀ ਮਰੀਜ਼ ਦੇ ਅੰਦਰ ਛਿਪਕਲੀ ਸੀ। ਵੈਂਨਜ਼ ਵੈਂਨਡਰਜ਼ ਨੂੰ ਬਿਮਾਰ ਕਰਨ ਅਤੇ ਬਾਅਦ ਵਿੱਚ ਤੰਦਰੁਸਤ ਕਰਨ ਵਿੱਚ ਉਸ ਦੇ ਆਪਣੇ ਦਿਮਾਗ ਦਾ ਹੀ ਰੋਲ ਸੀ। ਇਸ ਕੇਸ ਤੋਂ ਪਹਿਲਾਂ ਵੀ ਡਾਕਟਰ ਦੇਖ ਚੁੱਕੇ ਸੀ ਕਿ ਕਈ ਵਿਅਕਤੀ ‘ਸ਼ਰਾਪ’ ਕਾਰਨ ਮਰ ਜਾਦੇ ਸਨ। ਆਓ ਜਾਣੀਏ ਇਹ ਵਰਤਾਰਾ ਕੀ ਹੈ?

**ਸ਼ਰਾਪ** : ਪੁਰਾਣੇ ਸਮਿਆਂ ਵਿੱਚ ਇਹ ਆਮ ਹੀ ਪ੍ਰਚੱਲਿਤ ਸੀ ਕਿ ਕਿਸੇ ਵੀ ਅਖੌਤੀ ਸਾਧੂ, ਮਹਾਤਮਾ, ਤਾਂਤਰਿਕ ਜਾਂ ਕਿਸੇ ਵਿਸ਼ੇਸ਼ ਵਿਆਕਤੀ ਵੱਲੋਂ ਦਿੱਤੇ ਗਏ ‘ਸ਼ਰਾਪ’ ਦਾ ਅਸਰ ਜ਼ਰੂਰ ਹੁੰਦਾ ਹੈ। ਮਨੋਵਿਗਿਆਨਕ ਤੌਰ ’ਤੇ ‘ਸ਼ਰਾਪ’ ਦੇ ਬਚਨਾਂ ਮੁਤਾਬਿਕ ਉਸ ਤਰ੍ਹਾਂ ਦਾ ਅਸਰ ਵਿਅਕਤੀ ’ਤੇ ਹੋ ਜਾਂਦਾ ਸੀ। ਜੇ ਮਰਨ ਦਾ ‘ਸ਼ਰਾਪ’ ਹੁੰਦਾ ਤਾਂ ਵਿਅਕਤੀ ਦੀ ਮੌਤ ਵੀ ਹੋ ਸਕਦੀ ਸੀ। ਪਰ ਅੱਜ-ਕੱਲ੍ਹ ਕੋਈ ‘ਸ਼ਰਾਪ’ ਵਿੱਚ ਵਿਸ਼ਵਾਸ ਨਹੀ ਕਰਦਾ। ਇਸ ਕਰਕੇ ਇਸ ਤਰ੍ਹਾਂ ਦੇ ਵਰਤਾਰੇ ਦੇਖਣ ਨੂੰ ਨਹੀਂ ਮਿਲਦੇ। ਪਰ ਅੱਜ-ਕੱਲ੍ਹ ਇਸ ਤਰ੍ਹਾਂ ਦਾ ਬੁਰਾ ਅਸਰ ਕਿਸੇ ਵੀ ਡਾਕਟਰ ਜਾਂ ਮੀਡੀਆ ਵੱਲੋਂ ਕਿਸੇ ਵੀ ਬਿਮਾਰੀ ਬਾਰੇ ਬੁਰੀ ਰਾਏ ਦੇਣ ਨਾਲ ਮਰੀਜ਼ ’ਤੇ ਹੋ ਸਕਦਾ ਹੈ। ਵਿਗਿਆਨੀਆਂ ਨੇ ਇਸ ਬੁਰੇ ਅਸਰ ਬਾਰੇ ਖੋਜ ਕੀਤੀ ਹੈ। ਡਾਕਟਰ ਵਾਲਟਰ ਕੈਨੇਡੀ ਨੇ 1961 ਵਿੱਚ ਇਸ ਵਰਤਾਰੇ ਨੂੰ ਇੱਕ ਨਾਂ ਦਿੱਤਾ “ਨੋਸੀਬੋ ਇਫੈਕਟ” (Nocebo effect)। ਅਸਲ ਵਿੱਚ ਇਹ ਸ਼ਬਦ, ਪਲੱਸੀਬੋ (Placebo) ਸ਼ਬਦ ਦਾ ਵਿਰੋਧੀ ਸ਼ਬਦ ਹੈ। ਆਓ ਨੋਸੀਬੋ ਸਮਝਣ ਤੋਂ ਪਹਿਲਾਂ ਸਮਝੀਏ ਪਲੱਸੀਬੋ ਕੀ ਹੈ? (ਇਹ ਪਹਿਲਾਂ ਸਮਝਣਾ ਜਰੂਰੀ ਹੈ)

**ਪਲੱਸੀਬੋ (Placebo) ਜਾਂ ਫੋਕੀ ਦਵਾਈ (Sham Medication)** : ‘ਪਲੱਸੀਬੋ’ (Placebo) ਇੱਕ ਲਾਤੀਨੀ ਸ਼ਬਦ ਹੈ ਜਿਸ ਦਾ ਮਤਲਬ ਹੈ ‘ਮੈਂ ਖੁਸ਼ੀ ਦਿਆਂਗਾ’ (I will please)। ਮੌਜੂਦਾ ਸਾਇੰਸ ਵਿੱਚ ਪਲੱਸੀਬੋ ਇੱਕ ਅਜਿਹੀ ਇਲਾਜ ਦੀ ਦੁਆਈ ਜਾਂ ਇਲਾਜ ਦੀ ਵਿਧੀ/ਤਰੀਕਾ ਹੈ

ਜਿਸ ਵਿੱਚ ਕਿਸੇ ਬਿਮਾਰੀ ਨੂੰ ਠੀਕ ਕਰਨ ਦਾ ਗੁਣ ਮੌਜੂਦ ਨਹੀਂ ਹੁੰਦਾ। ਇਸ ਨੂੰ ਫੋਕੀ ਜਾਂ ਝੂਠੀ ਦੁਆਈ ਵੀ ਆਖਿਆ ਜਾ ਸਕਦਾ ਹੈ। ਤਜਰਬਿਆਂ ਵਿੱਚ ਮਰੀਜ ਨੂੰ ਪਲੱਸੀਬੋ ਇੱਕ ਕਾਰਗਰ ਦੁਆਈ ਦੱਸ ਕੇ ਦਿੱਤੀ ਜਾਂਦੀ ਹੈ ਅਤੇ ਉਸ ਦਾ ਬਿਮਾਰੀ 'ਤੇ ਅਸਰ ਪਲੱਸੀਬੋ ਇਫੈਕਟ ਆਖਿਆ ਜਾਦਾ ਹੈ। ਅਕਸਰ ਹੀ ਇਹ ਵੇਖਿਆ ਗਿਆ ਹੈ ਕਿ ਪਲੱਸੀਬੋ ਮਰੀਜ਼ ਨੂੰ ਬੇਹਤਰ ਮਹਿਸੂਸ ਕਰਾਉਂਦੀ ਹੈ, ਵਿਸ਼ੇਸ ਤੌਰ ਤੇ ਦਰਦ ਆਦਿ ਦੇ ਲੱਛਣ ਘੱਟ ਸਕਦੇ ਹਨ ਅਤੇ ਮਰੀਜ ਬੇਹਤਰ ਮਹਿਸੂਸ ਕਰਦਾ ਹੈ। ਕਈ ਮਰੀਜ਼ ਜੋ ਆਪਣੇ ਲੱਛਣਾਂ ਨੂੰ ਵਧਾ ਚੜ੍ਹਾ ਕੇ ਬਿਆਨ ਕਰਦੇ ਹਨ ਅਤੇ ਬਾਰ ਬਾਰ ਛੋਟੇ ਮੋਟੇ ਦਰਦ ਦੇ ਲੱਛਣ ਨੂੰ ਵੀ ਮਹਿਸੂਸ ਕਰਦੇ ਹਨ ਇਕ ਪਲੱਸੀਬੋ ਟੀਕਾ ਜਿਵੇਂ ਕਿ ਪਾਣੀ ਜਾਂ ਗੁਲੂਕੋਸ ਦਾ ਸਧਾਰਣ ਟੀਕਾ (ਜਿਸ ਵਿੱਚ ਕੋਈ ਦਰਦ ਨਿਵਾਰਕ ਗੁਣ ਮੌਜੂਦ ਨਹੀਂ ਹੁੰਦੇ) ਲਗਾਉਣ ਨਾਲ ਦਰਦ ਠੀਕ ਹੋਇਆ ਜਾਂ ਘਟਿਆ ਮਹਿਸੂਸ ਕਰਦੇ ਹਨ। ਕਈ ਵਿਅਕਤੀ ਨੀਂਦ ਦੀ ਦੁਆਈ ਦੀ ਜਗਾ ਪਲੱਸੀਬੋ ਦੇਣ ਨਾਲ ਨੀਂਦ ਵਿੱਚ ਸੁਧਾਰ ਹੋਇਆ ਮਹਿਸੂਸ ਕਰਦੇ ਹਨ। ਪਲੱਸੀਬੋ ਸੰਬੰਧੀ ਬਹੁਤ ਖੋਜੀਆਂ ਨੇ ਕੰਮ ਕੀਤਾ ਹੈ ਅਤੇ ਇਹਨਾਂ ਖੋਜਾਂ ਦੇ ਆਧਾਰ ਤੇ ਇਹ ਜਾਹਰ ਹੋਇਆ ਹੈ ਕਿ ਪਲੱਸੀਬੋ ਸਭ ਤੋਂ ਵੱਧ ਦਰਦ ਸੰਬੰਧੀ ਲੱਛਣਾਂ 'ਤੇ ਅਸਰ ਅੰਦਾਜ਼ ਹੁੰਦੀ ਹੈ। ਪਲੱਸੀਬੋ ਕਿਉਂ ਅਤੇ ਕਿਵੇਂ ਅਸਰ ਕਰਦੇ ਹਨ ਇਸ ਵਿਸ਼ੇ ਤੇ ਵੀ ਵੱਖ ਵੱਖ ਵਿਗਿਆਨੀਆ ਦੀ ਵੱਖ ਵੱਖ ਰਾਏ ਹੈ। ਇੱਕ ਧਾਰਣਾ ਹੈ ਕਿ ਅਸੀਂ ਜਦੋਂ ਵੀ ਕਿਸੇ ਵੀ ਚੀਜ਼ ਬਾਰੇ ਜਿਸ ਤਰ੍ਹਾਂ ਦੀ ਰਾਇ ਜਾਂ ਵਿਸ਼ਵਾਸ ਰੱਖਦੇ ਹਾਂ ਤਾਂ ਸਾਨੂੰ ਉਸੇ ਤਰ੍ਹਾਂ ਹੀ ਮਹਿਸੂਸ ਹੋਣ ਲਗਦਾ ਹੈ। ਇਸ ਦਾ ਕਾਰਣ ਇਹ ਹੈ ਕਿ ਸਾਡੇ ਸਰੀਰ ਅੰਦਰ ਕੁਦਰਤੀ ਦਰਦ ਨਿਵਾਰਕ ਤੱਤ ਮੌਜੂਦ ਹਨ (Endogenous Opioids) ਜੋ ਕਈ ਤਰੀਕਿਆਂ ਨਾਲ ਸਕ੍ਰਿਆ ਕੀਤੇ ਜਾ ਸਕਦੇ ਹਨ ਜਿਵੇਂ ਕਿ ਪਾਜ਼ਿਟਿਵ ਜਾਂ ਸਕਾਰਾਤਮਕ ਸੋਚ ਰਾਹੀਂ, ਕਸਰਤ ਜਾਂ ਸੁਝਾਅ ਆਦਿ ਰਾਹੀਂ। ਇਹੀ ਕਾਰਣ ਹੈ ਕਿ ਇਹ ਵਿਸ਼ਵਾਸ ਕਿ ਪਲੱਸੀਬੋ ਇਕ ਕਾਰਗਰ ਦੁਆਈ ਹੈ ਇਸ ਨੂੰ ਅਸਰਦਾਰ ਮਹਿਸੂਸ ਕਰਾਉਂਦੀ ਹੈ। ਇਹੀ ਕਾਰਣ ਹੈ ਕਿ ਮਰੀਜ਼ ਨੂੰ ਡਾਕਟਰ ਵਿੱਚ ਵਿਸ਼ਵਾਸ ਹੋਣ ਨਾਲ ਦੁਆਈ ਜ਼ਿਆਦਾ ਕਾਰਗਰ ਸਾਬਤ ਹੁੰਦੀ ਹੈ ਅਤੇ ਇਸੇ ਕਰਕੇ ਇਹ ਅਖਾਣ ਪ੍ਰਚਲਤ ਹੈ ਕਿ ਫਲਾਣੇ ਡਾਕਟਰ ਦੇ ਹੱਥ ਜਸ ਹੈ ਜਾਂ ਹੱਥ ਵਿੱਚ ਸ਼ਫਾ ਹੈ। ਇੱਕ ਹੋਰ ਜ਼ਰੀਆ ਜਿਸ ਰਾਹੀਂ ਪਲੱਸੀਬੋ ਅਸਰਦਾਰ ਹੁੰਦੀ ਹੈ ਉਹ ਹੈ ਸਰੀਰ ਅੰਦਰ ਮੌਜੂਦ ਨਿਊਰੋ-ਟਰਾਂਸਮਿਟਰ ਡੋਪਾਮੀਨ (Neuro-transmitter Dopamine)। ਦਿਮਾਗ ਦੇ ਕ੍ਰਿਆਤਮਕ ਅਧਿਐਨ (Functional Neuroimaging Studies) ਦੇ ਰਾਹੀਂ ਇਹ ਪਤਾ ਚੱਲਿਆ ਹੈ ਕਿ ਪਲੱਸੀਬੋ ਡੋਪਾਮੀਨ ਰਾਹੀਂ ਦਿਮਾਗ ਦੇ ਅਨੰਦ ਦੇਣ ਵਾਲੇ ਹਿੱਸੇ 'ਤੇ ਅਸਰ ਕਰਦੇ ਹਨ। ਇਹ ਵੀ ਪਤਾ ਚੱਲਿਆ ਹੈ ਕਿ ਡੋਪਾਮੀਨ, ਦਿਮਾਗ ਦੇ ਇੱਕ ਵਿਸ਼ੇਸ਼ ਹਿੱਸੇ (Ventral Striatum) 'ਤੇ ਅਤੇ ਲਿੰਬਿਕ ਸਿਸਟਮ (Limbic System) ਦੇ ਹੋਰ ਹਿੱਸਿਆਂ 'ਤੇ ਅਸਰ ਕਰਕੇ ਸਰੀਰ ਅੰਦਰ ਮੌਜੂਦ ਕੁਦਰਤੀ ਓਪਿਆਇਡ (Endogenous Opioids) ਦੇ ਸਿਸਟਮ ਨੂੰ ਕ੍ਰਿਆਸ਼ੀਲ ਕਰਦੀ ਹੈ। ਇਹ ਉਹ ਕੁਦਰਤੀ ਸਿਸਟਮ ਹੈ ਜੋ ਸਰੀਰ ਵਿੱਚ ਹੋਣ ਵਾਲੇ ਦਰਦ ਨੂੰ ਕੰਟਰੋਲ ਕਰਦਾ ਹੈ। ਪਲੱਸੀਬੋ ਦਾ ਕੁੱਝ ਅਸਰ ਦਿਮਾਗ ਦੀ ਸੋਚ ਕਾਰਣ Neocortical-sympathetic-immune axis ਰਾਹੀਂ ਵੀ ਸਰੀਰ 'ਤੇ ਹੁੰਦਾ ਹੈ ਜਿਸ ਕਾਰਣ ਬਿਮਾਰੀ ਦੇ ਲੱਛਣ ਪ੍ਰਭਾਵਿਤ ਹੋ ਸਕਦੇ ਹਨ। ਪਰ ਇੱਥੇ ਇਹ ਗੱਲ ਬਹੁਤ ਹੀ ਸਪੱਸ਼ਟ ਹੈ ਕਿ ਪਲੱਸੀਬੋ ਦਾ ਸਰੀਰ 'ਤੇ ਅਸਰ ਉਸ ਉੱਤੇ ਵਿਸ਼ਵਾਸ ਅਤੇ ਉਮੀਦ 'ਤੇ ਬਹੁਤ ਨਿਰਭਰ ਕਰਦਾ ਹੈ। ਪਲੱਸੀਬੋ ਦੀ ਅਸਲੀਅਤ ਦਾ ਪਤਾ ਚੱਲਣ 'ਤੇ ਉਹ ਬੇਅਸਰ ਹੋ ਜਾਂਦੀ ਹੈ।

ਹੁਣ ਇਹ ਸੁਆਲ ਉਠਦਾ ਹੈ ਕਿ ਫਿਰ ਮੈਡੀਕਲ ਸਾਇੰਸ ਵਿੱਚ ਪਲੱਸੀਬੋ ਦਾ ਕੀ ਮਹੱਤਵ ਹੈ? ਅਸਲ ਵਿੱਚ ਇਹ ਵਿਗਿਆਨੀਆਂ ਦੇ ਹੱਥ ਵਿੱਚ ਇੱਕ ਬਹੁਤ ਮਹੱਤਵਪੂਰਣ ਜ਼ਰੀਆ ਹੈ ਖੋਜਾਂ ਕਰਨ ਲਈ ਜਿਸ ਵਿੱਚ ਕਿਸੇ ਵੀ ਦੁਆਈ ਦੇ ਸਰੀਰ 'ਤੇ ਅਸਰ ਦਾ ਸਹੀ ਆਂਕਲਨ ਕੀਤਾ ਜਾ ਸਕਦਾ ਹੈ। ਵਿਗਿਆਨੀ ਹਮੇਸ਼ਾ ਇਹ ਜਾਨਣਾ ਚਾਹੁੰਦੇ ਹਨ ਕਿ ਕਿਸੇ ਵੀ ਦੁਆਈ ਦਾ ਕਿਸੇ ਬਿਮਾਰੀ ਜਾਂ ਸਰੀਰ ਤੇ ਕੀ ਅਸਲ ਅਸਰ ਹੁੰਦਾ ਹੈ। ਇਹ ਅਸਲ ਅਸਰ ਦੇ ਨਤੀਜੇ ਕਿਸੇ ਵੀ ਹੋਰ ਕਾਰਣ ਨਾਲ ਪ੍ਰਭਾਵਿਤ ਨਹੀਂ ਹੋਣੇ ਚਾਹੀਦੇ। ਇਨ੍ਹਾਂ ਤਜਰਬਿਆ ਵਿੱਚ ਇਹ ਅਕਸਰ ਹੀ ਦੇਖਿਆ ਗਿਆ ਹੈ ਕਿ ਤਜਰਬੇ ਦੇ ਨਤੀਜੇ ਤਜਰਬਾ ਕਰਨ ਵਾਲੇ ਸਾਇੰਸਦਾਨ ਅਤੇ ਮਰੀਜ਼ ਜਾਂ ਹੋਰ ਵਿਅਕਤੀ ਜਿਸ ਉੱਤੇ ਪ੍ਰਯੋਗ ਕੀਤਾ ਜਾ ਰਿਹਾ ਹੈ ਦੀ ਮਨੋਸਥਿਤੀ 'ਤੇ ਬਹੁਤ ਨਿਰਭਰ ਕਰਦੇ ਹਨ। ਮਿਸਾਲ ਦੇ ਤੌਰ ਤੇ ਜੇ ਵਿਗਿਆਨੀ ਜਾਂ ਖੋਜੀ ਕਿਸੇ ਵੀ ਪ੍ਰਯੋਗ ਵਿੱਚ ਵਰਤੀ ਜਾਣ ਵਾਲੀ ਦੁਆਈ ਦੇ ਚੰਗੇ ਨਤੀਜਿਆਂ ਬਾਰੇ ਬਹੁਤ ਆਸਵੰਦ ਹੈ ਤਾਂ ਨਤੀਜੇ ਅਸਲ ਨਾਲੋਂ ਜ਼ਿਆਦਾ ਲਾਭਕਾਰੀ ਹੋਣ ਦਾ ਸਬੂਤ ਜਾਂ ਸੰਕੇਤ ਦੇਣਗੇ। ਇਸੇ ਤਰ੍ਹਾਂ ਜੋ ਮਰੀਜ ਜਾਂ ਜਿਸ ਵਿਅਕਤੀ ਨੂੰ ਪਲੱਸੀਬੋ ਦਿੱਤੀ ਜਾ ਰਹੀ ਹੈ ਉਸ ਦੀਆਂ ਆਸਾਂ ਕਾਰਣ ਵੀ ਨਤੀਜਿਆਂ 'ਤੇ ਅਸਰ ਪੈਂਦਾ ਹੈ। ਭਾਵ ਇਹ ਕਿ ਜੇ ਵਿਗਿਆਨੀ ਰਕਤਚਾਪ ਜਾਂ ਬਲੱਡ ਪਰੈਸ਼ਰ ਘਟਾਉਣ ਦੀ ਦਵਾਈ ਟੈਸਟ ਕਰ ਰਹੇ ਹਨ ਤਾਂ ਨਤੀਜੇ ਮਰੀਜ ਜਾ ਹੋਰ ਵਿਅਕਤੀ, ਜਿਸ 'ਤੇ ਉਹ ਦਵਾਈ ਟੈਸਟ ਕੀਤੀ ਜਾ ਰਹੀ ਹੈ, ਦੀ ਮਨੋਸਥਿਤੀ ਨਾਲ ਅਸਰਅੰਦਾਜ਼ ਹੋ

ਸਕਦੇ ਹਨ। ਇਸ ਲਈ ਅਜਿਹੇ ਟੈਸਟਾਂ ਲਈ ਜੋ ਵਿਧੀ ਵਰਤੀ ਜਾਂਦੀ ਹੈ ਉਸ ਵਿੱਚ ਦੁਆਈ ਦੇ ਨਾਲ ਨਾਲ ਪਲੱਸੀਬੋ ਦਾ ਇਸਤੇਮਾਲ ਕੀਤਾ ਜਾਂਦਾ ਹੈ।

ਇਹਨਾਂ ਤਜਰਬਿਆਂ ਵਿੱਚ ਦੁਆਈ ਦੇ ਨਮੂਨਿਆਂ ਦੇ ਦੋ ਸੈੱਟ ਤਿਆਰ ਕੀਤੇ ਜਾਂਦੇ ਹਨ ਜੋ ਕਿ ਹਰ ਪੱਖੋਂ ਦੇਖਣ ਜਾਂ ਘੋਖਣ ਨੂੰ ਇੱਕੋ ਜਿਹੇ ਲਗਦੇ ਹਨ। ਪਰ ਅਸਲ ਵਿੱਚ ਇੱਕ ਸੈੱਟ ਵਿੱਚ ਅਸਲ ਟੈਸਟ ਕਰਨ ਵਾਲੀ ਦੁਆਈ ਹੁੰਦੀ ਹੈ ਅਤੇ ਦੂਜੇ ਦੁਆਈ ਦੇ ਸੈੱਟ ਵਿੱਚ ਦੁਆਈ ਨਾ ਹੋ ਕੇ ਪਲੱਸੀਬੋ ਹੁੰਦੀ ਹੈ। ਤਜਰਬਾ ਕਰਨ ਵਾਲੇ ਵਿਗਿਆਨੀ ਅਤੇ ਮਰੀਜ ਜਾਂ ਹੋਰ ਵਿਅਕਤੀ ਜਿੰਨ੍ਹਾ 'ਤੇ ਟੈਸਟ ਹੋਣਾ ਹੈ ਦੋਨਾਂ ਨੂੰ ਇਸ ਬਾਰੇ ਬਿਲਕੁਲ ਜਾਣਕਾਰੀ ਨਹੀਂ ਹੁੰਦੀ। ਇਸ ਤਰ੍ਹਾਂ ਕਰਨ ਨਾਲ ਜਦੋਂ ਨਤੀਜੇ ਕੱਢੇ ਜਾਂਦੇ ਹਨ ਤਾਂ ਅਸਲ ਦੁਆਈ ਵਾਲੇ ਆਉਣ ਵਾਲੇ ਨਤੀਜਿਆਂ ਦਾ ਮਿਲਾਨ ਪਲੱਸੀਬੋ ਨਾਲ ਆਉਣ ਵਾਲੇ ਨਤੀਜਿਆਂ ਨਾਲ ਕੀਤਾ ਜਾਂਦਾ ਹੈ ਜਿੰਨ੍ਹਾਂ ਦੇ ਅਧਾਰ ਤੇ ਪਲੱਸੀਬੋ ਇਫੈਕਟ ਨੂੰ ਨਜ਼ਰ ਅੰਦਾਜ ਕਰਕੇ ਦੁਆਈ ਦੇ ਆਪਣੇ ਅਸਲੀ ਨਤੀਜਿਆਂ ਤੇ ਪਹੁੰਚਿਆ ਜਾ ਸਕਦਾ ਹੈ।

ਇਖਲਾਕੀ ਪੱਖ ਕਾਰਣ ਮਰੀਜ਼ ਨੂੰ ਪਲੱਸੀਬੋ ਦੇਣਾ ਜਾਇਜ਼ ਨਹੀਂ ਹੈ ਪਰ ਕਈ ਸਰਵੇਖਣਾਂ ਵਿੱਚ ਇਹ ਦੇਖਿਆ ਗਿਆ ਹੈ ਕਿ 25-40 ਫੀਸਦੀ ਡਾਕਟਰ ਕਦੇ ਨਾ ਕਦੇ ਮਰੀਜਾਂ ਨੂੰ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ ਪਲੱਸੀਬੋ ਦਿੰਦੇ ਹਨ। ਸਿੱਧੇ ਤੌਰ ਦੀ ਆਮ ਉਦਾਹਰਣ ਹੈ ਕਿ ਜੇ ਮਰੀਜ਼ ਬਿਨ੍ਹਾਂ ਲੋੜ ਤੋ ਬਾਰ-ਬਾਰ ਦਰਦ ਨਿਵਾਰਕ ਜਾਂ ਨੀਂਦ ਦੀ ਦੁਆਈ ਜਾਂ ਟੀਕੇ ਦੀ ਮੰਗ ਕਰਕੇ ਤੰਗ ਕਰਦਾ ਹੈ ਤਾਂ ਕਈ ਵਾਰ ਮਰੀਜ ਦੀ ਤਸੱਲੀ ਲਈ ਪਲੱਸੀਬੋ ਦਾ ਸਹਾਰਾ ਲਿਆ ਜਾਂਦਾ ਹੈ। ਕਈ ਮਰੀਜਾਂ ਨੂੰ ਵੈਸੇ ਹੀ ਆਦਤ ਵੱਸ ਜਾਂ ਵਹਿਮ ਕਾਰਣ ਲੋੜ ਤੋਂ ਵੱਧ ਦੁਆਈ ਮੰਗਣ ਦੀ ਆਦਤ ਹੁੰਦੀ ਹੈ, ਅਜਿਹੇ ਮਰੀਜਾਂ ਨੂੰ ਕਈ ਡਾਕਟਰ ਸਹੀ ਦੁਆਈ ਦੇ ਨਾਲ ਨਾਲ ਕੋਈ ਵਿਟਾਮਿਨ ਜਾਂ ਹੋਰ ਇਸ ਤਰ੍ਹਾਂ ਦੀ ਦੁਆਈ ਬਤੌਰ ਪਲੱਸੀਬੋ ਦੇ ਦਿੰਦੇ ਹਨ।

**ਪਲੱਸੀਬੋ ਇਫੈਕਟ ਅਤੇ ਹੋਮੀਓਪੈਥੀ (Homeopathy)** : ਬਹੁਤ ਸਾਰੇ ਆਧੁਨਿਕ ਸਾਇੰਸਦਾਨਾਂ ਦਾ ਮੱਤ ਹੈ ਕਿ ਹੋਮੀਓਪੈਥੀ ਦੁਆਈਆਂ ਵੀ ਪਲੱਸੀਬੋ ਇਫੈਕਟ ਕਾਰਣ ਹੀ ਬਿਮਾਰੀ 'ਤੇ ਅਸਰ ਕਰਦੀਆਂ ਹਨ। ਇਸ ਵਿਸ਼ੇ ਉੱਤੇ ਬਹੁਤ ਖੋਜ ਹੋ ਚੁਕੀ ਹੈ। ਇਸ ਸੰਬੰਧੀ ਅਤੇ ਨੋਸੀਬੋ ਇਫੈਕਟ ਬਾਰੇ ਅਗਲੇ ਅੰਕ ਵਿੱਚ।

**ਸਾਬਕਾ ਪ੍ਰਿੰਸੀਪਲ/ਪ੍ਰੋਫੈਸਰ ਤੇ ਮੁਖੀ,**
**ਸਾਇਕੈਟਰੀ/ਨਸ਼ਾ ਛੁਡਾਊ ਵਿਭਾਗ,**
**ਰਾਜਿੰਦਰਾ ਹਸਪਤਾਲ, ਪਟਿਆਲਾ।**

***ਸਫਾ 3 ਦਾ ਬਾਕੀ...***

ਦਿੱਤੀ। ਭਾਰਤ ਦੇ ਤਤਕਾਲੀ ਪ੍ਰਧਾਨ ਮੰਤਰੀ ਨਹਿਰੂ ਨੇ ਹੁਕਮ ਦਿੱਤਾ ਕਿ ਧਨ ਲਕਸ਼ਮੀ ਨੂੰ ਸਰਕਾਰੀ ਹਸਪਤਾਲ ਵਿੱਚ ਭਰਤੀ ਕਰਕੇ ਉਸਦਾ ਨਿਰੀਖਣ ਕਰਕੇ ਰਿਪੋਰਟ ਕੀਤੀ ਜਾਵੇ। ਇੱਕ ਹਫ਼ਤੇ ਪਿੱਛੋਂ ਹਸਪਤਾਲ ਦੇ ਅਧਿਕਾਰੀਆਂ ਨੇ ਮੈਡੀਕਲ ਬੁਲੇਟਿਨ ਵਿੱਚ ਬਿਆਨ ਦਿੱਤਾ ਕਿ ਬਿਨ੍ਹਾਂ ਕੁੱਝ ਖਾਧੇ-ਪੀਤੇ ਕੁੜੀ ਦਾ ਵਜ਼ਨ ਪਹਿਲਾਂ ਜਿੰਨਾ ਹੀ ਸੀ। ਜਦ ਇਹ ਰਿਪੋਰਟ ਭਾਰਤ ਦੇ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਹੋਈ ਤਾਂ ਦੇਸ਼ ਦੇ ਲੋਕਾਂ ਨੇ ਧਨ ਲਕਸ਼ਮੀ ਨੂੰ 'ਦੇਵੀ ਦਾ ਅਵਤਾਰ' ਸਵੀਕਾਰ ਕਰ ਲਿਆ ਅਤੇ ਨਵੀਂ ਪ੍ਰਗਟ ਹੋਈ 'ਦੇਵੀ' ਲਈ ਸਾਰੇ ਭਾਰਤ ਵਿੱਚ ਪ੍ਰਾਰਥਨਾਵਾਂ ਹੋਣ ਲੱਗ ਪਈਆਂ, ਭਜਨ ਗਾਏ ਜਾਣ ਲੱਗ ਪਏ। ਪੂਜਾ ਹਫ਼ਤਾ ਖਤਮ ਹੋਣ ਤੋਂ ਪਹਿਲਾਂ ਹੀ ਹਸਪਤਾਲ ਦੇ ਅਧਿਕਾਰੀਆਂ ਨੇ ਧਨ ਲਕਸ਼ਮੀ ਦੇ ਵਰਤ ਪਿੱਛੇ ਲੁਕੇ ਪਾਖੰਡ ਦਾ ਪਰਦਾਫਾਸ਼ ਕਰਨ ਵਾਲਾ ਸਪੈਸ਼ਲ ਬੁਲੇਟਿਨ ਜਾਰੀ ਕੀਤਾ। ਲੜਕੀ ਦੇ ਮਾਂ-ਬਾਪ ਹਰ ਰੋਜ਼ ਸਵੇਰੇ ਆਪਣੀ 'ਦੇਵੀ' ਧੀ ਨੂੰ 'ਸ਼ਰਧਾ ਦੇ ਫੁੱਲ' ਭੇਟ ਕਰਨ ਆਇਆ ਕਰਦੇ ਸਨ। ਇੱਕ ਸ਼ਾਮ ਜਦ ਮਾਂ-ਬਾਪ ਹਸਪਤਾਲ ਵਿੱਚੋਂ ਚਲੇ ਗਏ ਤਾਂ ਇੱਕ ਨਰਸ ਨੇ ਧਨ ਲਕਸ਼ਮੀ ਨੂੰ ਆਪਣੇ ਪਿਆਰੇ ਮਾਪਿਆਂ ਵੱਲੋਂ ਲਿਆਂਦਾ 'ਇਡਲੀ ਡੋਸਾ' ਖਾਂਦੇ ਦੇਖ ਲਿਆ। ਇਸ ਤਰ੍ਹਾਂ ਧਨ ਲਕਸ਼ਮੀ ਦੇਵੀ ਦੀ ਪੂਜਾ ਕਰਨ ਆਉਣ ਵਾਲੇ ਯਾਤਰੂਆਂ ਦੀ ਪਾਗਲ ਭੀੜ ਖਤਮ ਹੋ ਗਈ। ਜੇਕਰ ਉੱਨੀ ਨਯਾਰ ਨੇ "ਕਈ ਸਾਲਾਂ ਤੱਕ ਬਿਨ੍ਹਾਂ ਖਾਧੇ-ਪੀਤੇ ਰਹਿਣ ਵਾਲੇ ਯਾਤਰੂਆਂ ਬਾਰੇ ਜਿੰਨ੍ਹਾਂ ਨੂੰ ਉਹ ਜਾਣਦਾ ਸੀ। ਅਜਿਹੀ ਖੋਜ-ਪੜਤਾਲ ਕੀਤੀ ਹੁੰਦੀ ਤਾਂ ਉਸ ਨੂੰ ਵੀ ਉਨ੍ਹਾਂ ਦਾ ਪਾਖੰਡ ਨਜ਼ਰ ਆ ਜਾਂਦਾ।" ਪਰ ਕਿਸੇ ਸਾਈਂ ਬਾਬਾ ਜਾਂ ਕਿਸੇ ਧਨ ਲਕਸ਼ਮੀ ਜਾਂ ਕਿਸੇ ਯੋਗੀ ਦਾ ਅਜਿਹਾ ਕਿਹੜਾ ਅੰਧ-ਵਿਸ਼ਵਾਸੀ ਸ਼ਰਧਾਲੂ ਹੋਵੇਗਾ ਜਿਹੜਾ ਇਨ੍ਹਾਂ ਪਾਖੰਡੀਆਂ ਬਾਰੇ ਸੱਚਾਈ ਪਰਖਣ ਦਾ ਹੌਸਲਾ ਅਤੇ ਸੂਝ ਰੱਖਦਾ ਹੋਵੇਗਾ ?

**(ਸ੍ਰੋਤ : ਕਿਤਾਬ 'ਕਰਾਮਾਤਾਂ ਦਾ ਪਰਦਾਫਾਸ਼')**

## ਸ਼ੋਕ ਮਤਾ

ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਜ਼ੋਨ ਨਵਾਂ ਸ਼ਹਿਰ ਦੇ ਆਗੂ ਡਾ. ਦਰਸ਼ਨ ਸਿੰਘ ਉਟਾਲਾ, ਇਕਾਈ ਜੈਤੋ ਦੇ ਸਾਬਕਾ ਜਥੇਬੰਦਕ ਮੁਖੀ ਸੇਵਾ ਸਿੰਘ ਭਗਤੂਆਣਾ, ਇਕਾਈ ਅੱਡਾ ਸਰਾਂ (ਜ਼ੋਨ ਜਲੰਧਰ) ਦੇ ਜਥੇਬੰਦਕ ਮੁਖੀ ਦਿਲਰਾਜ ਕੁਮਾਰ ਦੀ ਮਾਤਾ ਕਿਸ਼ਨ ਕੌਰ ਜੀ ਦੀ ਅਚਾਨਕ ਬੇਵਕਤੀ ਮੌਤ 'ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੈ ਅਤੇ ਪੀੜਤ ਪਰਿਵਾਰਾਂ ਨਾਲ ਹਮਦਰਦੀ ਦਾ ਇਜ਼ਹਾਰ ਕਰਦੀ ਹੈ।

*ਯਾਦ ਸਦੀਵੀ:*

## ਇੱਕ ਸੁਨੇਹਾ



...ਪਰ ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਅਸੀਂ ਜੀਣਾ ਹੈ। ਜ਼ਿੰਦਗੀ ਵੱਲ ਆਪਣਾ ਫਰਜ਼ ਪੂਰਾ ਕਰਨਾ ਹੈ। ਸੰਘਰਸ਼ ਨੂੰ ਨਵੇਂ ਇਰਾਦੇ ਨਾਲ ਜਾਰੀ ਰੱਖਣਾ ਹੈ। ਇੱਕ ਅਜਿਹੇ ਪ੍ਰਬੰਧ ਦੀ ਕਾਇਮੀ ਲਈ ਜੱਦੋ ਜਹਿਦ ਕਰਨੀ ਹੈ, ਜਿਸ ਵਿੱਚ ਜਬਰ ਤੇ ਲੁੱਟ ਦੀ ਕੋਈ ਥਾਂ ਨਾ ਹੋਵੇ, ਦਲੀਲ ਪ੍ਰਧਾਨ ਹੋਵੇ ਤੇ ਅੰਧਵਿਸ਼ਵਾਸ਼ ਦੀ ਵੀ ਕੋਈ ਥਾਂ ਨਾ ਹੋਵੇ। ਰੱਬ ਅਤੇ ਦੇਵੀ ਦੇਵਤਿਆਂ ਦੀ ਕਲਪਿਤ ਹੋਂਦ ਇਸ ਅੰਧਵਿਸ਼ਵਾਸ ਨੂੰ ਜਨਮ ਦਿੰਦੀ ਹੈ। ਇਸ ਅੰਧਵਿਸ਼ਵਾਸ ਨੇ ਹੀ ਧਰਮਾਂ ਦੇ ਪੁਆੜਿਆਂ ਨੂੰ ਹੋਂਦ ਵਿੱਚ ਲਿਆਂਦਾ ਹੈ, ਜਿਨ੍ਹਾਂ ਨੇ ਬੇਹੱਦ ਮਨੁੱਖੀ ਖ਼ੂਨ ਡੋਲ੍ਹਿਆ ਹੈ। ਜੇ ਅੰਧਵਿਸ਼ਵਾਸ ਦੀਆਂ ਜੜ੍ਹਾਂ ਮੁਕਾਈਆਂ ਜਾਣ ਤਾਂ ਯਕੀਨ ਨਾਲ ਕਿਹਾ ਜਾ ਸਕਦਾ ਹੈ ਕਿ ਮਨੁੱਖ ਵਿਗਿਆਨਕ ਜੀਵਨ ਫ਼ਲਸਫ਼ੇ ਜਾਂ ਜੀਵਨ ਜਾਂਚ ਦਾ ਮਾਲਕ ਹੋ ਸਕਦਾ ਹੈ। ਜਿਸ ਨਾਲ ਉਹ ਆਪਣੇ ਆਲੇ ਦੁਆਲੇ ਦਾ ਸਹੀ ਦ੍ਰਿਸ਼ਟੀਕੋਣ ਨਾਲ ਵਿਸ਼ਲੇਸ਼ਣ ਕਰਕੇ ਜੀਵਨ ਨੂੰ ਸਫ਼ਲ ਕਰ ਸਕਦਾ ਹੈ।

**ਗੁਰਸ਼ਰਨ ਸਿੰਘ** (ਸਮਤਾ, 1984)

## ਚਿੰਤਨ



ਰੋਜ਼ਾਨਾ ਚਿੰਤਨ ਸਦਾਚਾਰਕ ਸਿਹਤ ਲਈ ਉਤਨਾ ਹੀ ਜਰੂਰੀ ਹੈ ਜਿੰਨਾ ਕਿ ਸਰੀਰਕ ਕੁਸ਼ਲਤਾ ਲਈ ਹਰ ਰੋਜ਼ ਠੰਡੇ ਪਾਣੀ ਨਾਲ ਇਸ਼ਨਾਨ ਕਰਨਾ। ਰੱਬ ਨੂੰ ਮੰਨਣ ਵਾਲੇ ਲੋਕ ਪ੍ਰਾਰਥਨਾ ਕਰਦੇ ਹਨ। ਇਹ ਪ੍ਰਾਰਥਨਾ ਖੁਸ਼ਾਮਦ ਅਤੇ ਡਰ ਭਰਪੂਰ ਭਜਨਾਂ ਦਾ ਗਾਇਨ ਹੁੰਦਾ ਹੈ ਜੋ ਕਿ ਧੂੰਏਂ ਵਾਂਗ ਦਿਨ ਬ ਦਿਨ ਉੱਪਰ ਚੜ੍ਹਦੇ ਰਹਿੰਦੇ ਹਨ। ਅਸੀਂ ਪ੍ਰਾਰਥਨਾ ਨਹੀਂ ਕਰਦੇ ਸਗੋਂ ਚਿੰਤਨ ਕਰਦੇ ਹਾਂ। ਹਰ ਸਵੇਰ ਅਤੇ ਸ਼ਾਮ (ਸੌਣ ਸਮੇਂ) ਚਿੰਤਨ ਕੀਤਾ ਜਾਣਾ ਚਾਹੀਦਾ ਹੈ। ਜਦ ਪੇਟ ਵਿੱਚ ਭੋਜਨ ਨਹੀਂ ਹੁੰਦਾ ਤਾਂ ਮਨ ਨੇਕ ਵਿਚਾਰਾਂ ਨੂੰ ਵਧੇਰੇ ਸਵੀਕਾਰ ਕਰਦਾ ਹੈ। ਭੋਜਨ ਖਾਣ ਤੋਂ ਬਾਅਦ ਸਰੀਰ ਦੀ ਸ਼ਕਤੀ ਹਜ਼ਮ ਕਰਨ ਦੀ ਪ੍ਰਕਿਰਿਆ ਵਿੱਚ ਲੱਗਣ ਲੱਗ ਪੈਂਦੀ ਹੈ। ਇੱਕ ਭਰਿਆ ਹੋਇਆ ਪੇਟ ਸਿਰ ਨੂੰ ਖ਼ਾਲੀ ਕਰਦਾ ਹੈ।

**ਲਾਲਾ ਹਰਦਿਆਲ**

## ਗਿਆਨ ਸਮੁੰਦਰ



ਕੇਵਲ ਕਲਾ ਹੀ ਤਰੱਕੀ ਦੀ ਕੁੰਜੀ ਹੈ। ਮਨੁੱਖੀ ਮਨ ਵਿੱਚ ਅਜਿਹਾ ਕੁਝ ਵੀ ਨਹੀਂ ਹੈ, ਜੋ ਉਧਾਰੇਪਣ ਕਾਰਣ ਹੋਂਦ ਵਿੱਚ ਨਾ ਆਇਆ ਹੋਵੇ। ਦੁੱਧ ਦੀ ਉਮਰ ਤੋਂ ਸ਼ੁਰੂ ਕਰੀਏ: ਏਥੋਂ ਤੱਕ ਸਾਡੀ ਮਾਤ ਭਾਸ਼ਾ ਵੀ ਅਖੌਤੀ ਤੌਰ ਤੇ ਹੀ ਆਪਣੀ ਹੈ। ਅਸਲ ਵਿੱਚ ਅਸੀਂ ਮਾਂ ਬਾਪ ਨੂੰ ਬੋਲਦਿਆਂ ਸੁਣ ਹੀ ਰੀਸੋ ਰੀਸ ਗ੍ਰਹਿਣ ਕੀਤੀ ਹੁੰਦੀ ਹੈ। ਇਸੇ ਤਰ੍ਹਾਂ ਧਰਮ ਤੇ ਸੰਸਕਾਰ ਵੀ ਉਧਾਰੇ ਹਨ। ਗਿਆਨ ਦਾ ਸਾਰਾ ਵਾਧਾ ਰੋਮ, ਮਿਸਰ, ਭਾਰਤ-ਅਰਬਾਂ ਅਤੇ ਚੀਨ ਦੇ ਲੋਕਾਂ ਦੇ ਅਨੁਭਵ ਆਪੋ ਵਿੱਚ ਮਿਲਣ ਕਾਰਣ ਹੋਇਆ ਹੈ। ਨਵ ਜੰਮੇ ਬੱਚੇ ਦਾ ਜਨਮ ਖ਼ਾਲੀ ਬਟੂਏ ਵਰਗਾ ਹੁੰਦਾ ਹੈ, ਬਿਲਕੁਲ ਕੋਰਾ। ਇਸਨੂੰ ਵੇਖਣ, ਸੁਣਨ, ਚੱਖਣ, ਸੁੰਘਣ ਤੇ ਸਪਰਸ਼ ਇੰਦਰੀਆਂ ਰਾਹੀਂ ਭਰਿਆ ਜਾਂਦਾ ਹੈ। ਬਟੂਏ ਵਿੱਚੋਂ ਤਾਂ ਪੈਸੇ ਕੱਢ ਕੇ ਖ਼ਾਲੀ ਕੀਤਾ ਜਾ ਸਕਦਾ ਹੈ ਪਰ ਦਿਮਾਗ਼ ਨੂੰ ਖ਼ਾਲੀ ਕਰਨ ਦੀ ਕੋਸ਼ਿਸ਼ ਵੀ ਉਸ ਨੂੰ ਭਰੀ ਹੀ ਭਰੀ ਜਾਂਦੀ ਹੈ।

ਬਟੂਏ ਵਿੱਚ ਖੋਟੇ ਸਿੱਕੇ ਭਰਨ ਵਾਂਗ ਹੀ ਬੱਚੇ ਦਾ ਦਿਮਾਗ਼ ਵੀ ਗਲਤ ਕਿਸਮ ਦੇ ਗਿਆਨ ਨਾਲ ਭਰਿਆ ਜਾ ਸਕਦਾ ਹੈ। ਵੱਡਿਆਂ ਦੀ ਬੇਵਕੂਫ਼ੀ ਕਾਰਣ ਬੱਚਿਆਂ ਦੇ ਮਨਾਂ ਵਿੱਚ ਕੁਝ ਅੰਧਵਿਸ਼ਵਾਸ ਉਤਾਰੇ ਜਾਂਦੇ ਹਨ। ਉਹਨਾਂ ਵਿੱਚੋਂ ਹੀ ਭੂਤਾਂ, ਪ੍ਰੇਤਾਂ, ਦੇਵਤਿਆਂ, ਪਰੀਆਂ, ਜੋਤਿਸ਼, ਹੋਣੀ, ਨਰਕ, ਸਵਰਗ, ਪੁਨਰ ਜਨਮ ਆਦਿ ਉੱਤੇ ਵਿਸ਼ਵਾਸ ਹਨ।

**ਪਾਸ਼**

ਆਜ਼ਾਦੀਆਂ ਹੱਥੋਂ ਬਰਬਾਦ ਯਾਰੋ,
ਹੋਏ ਤੁਸੀਂ ਵੀ ਓ! ਹੋਏ ਅਸੀਂ ਵੀ ਆਂ!
ਜਾਗਣ ਵਾਲਿਆਂ ਰੱਜ ਕੇ ਲੁੱਟਿਆ ਏ,
ਸੋਏ ਤੁਸੀਂ ਵੀ ਓ! ਸੋਏ ਅਸੀਂ ਵੀ ਆਂ!
ਲਾਲੀ ਅੱਖੀਆਂ ਦੀ ਪਈ ਦੱਸਦੀ ਏ,
ਰੋਏ ਤੁਸੀਂ ਵੀ ਓ! ਰੋਏ ਅਸੀਂ ਵੀ ਆਂ।

**ਉਸਤਾਦ ਦਾਮਨ**

*ਉੱਡਣ ਲਈ ਅਸਮਾਨ ਬੁਲਾਵੇ, ਤੁਰਦਿਆਂ ਹੀ ਮੰਜ਼ਿਲ ਆਵੇ।*
*ਰਾਹ ਰਸਤੇ ਵਿੱਚ ਮਿਲਣ ਔਕੜਾਂ, ਬੁਲੰਦ ਜ਼ਿੰਦਗੀ ਨਾ ਘਬਰਾਵੇ।*

## ਕਿਉਂ ਵੇਖ ਵੇਖ ਉੱਡਦੈ, ਚਿਹਰੇ ਦਾ ਰੰਗ ਤੇਰਾ।...ਡਾ. ਜਗਤਾਰ

### ਸਿੱਖਣ ਦਾ ਅਮਲ

ਗਿਆਨ ਇਕੱਠਾ ਕਰਨ ਚ ਇੱਕ ਫ਼ਰਕ ਹੈ। ਜਦੋਂ ਗਿਆਨ ਸਿਰਫ਼ ਇੱਕੱਠਾ ਕੀਤਾ ਜਾਂਦਾ ਹੈ ਤਾਂ ਸਿੱਖਣਾ ਰੁਕ ਜਾਂਦਾ ਹੈ। ਸਿੱਖਣਾ ਉਦੋਂ ਹੀ ਹੁੰਦਾ ਹੈ ਜਦੋਂ ਜਮ੍ਹਾਂ ਕਰਨ ਦੀ ਰੁਚੀ ਨਹੀਂ ਹੁੰਦੀ। ਜਦੋਂ ਗਿਆਨ ਹੀ ਸਭ ਕੁਝ ਬਣ ਜਾਂਦਾ ਹੈ ਤਾਂ ਸਿੱਖਣਾ ਰੁਕ ਜਾਂਦਾ ਹੈ। ਜਿੰਨ੍ਹਾਂ ਮੈਂ ਗਿਆਨ ਵਿੱਚ ਵਾਧਾ ਕਰਦਾ ਜਾਂਦਾ ਹਾਂ, ਮਨ ਅੰਦਰ ਓਨਾ ਹੀ ਯਕੀਨ ਬੱਝਦਾ ਜਾਂਦਾ ਹੈ। ਇਸੇ ਲਈ ਉਹ ਸਿੱਖਣਾ ਬੰਦ ਕਰ ਦਿੰਦਾ ਹੈ। ਸਿੱਖਣਾ ਕੋਈ ਭੰਡਾਰ ਭਰਨ ਵਾਲੀ ਗੱਲ ਨਹੀਂ ਹੁੰਦੀ। ਜਦੋਂ ਕੋਈ ਸਿਖਦਾ ਹੈ ਤਾਂ ਇਹ ਇੱਕ ਜੀਵੰਤ ਵਰਤਾਰਾ ਹੁੰਦਾ ਹੈ। ਜਦ ਕਿ ਸਿਰਫ਼ ਗਿਆਨ ਇਕੱਠਾ ਕਰਨਾ ਤਾਂ ਸੂਚਨਾਵਾਂ ਜੋੜਨ ਵਾਲੀ ਹੀ ਗੱਲ ਹੈ। ਦੁਨੀਆਂ ਭਰ ਵਿੱਚ ਸਿੱਖਿਆ ਸਿਰਫ਼ ਗਿਆਨ ਇਕੱਠਾ ਕਰਨ ਵਾਲੀ ਗੱਲ ਬਣ ਕੇ ਰਹਿ ਗਈ ਹੈ। ਇਸੇ ਲਈ ਸਿਖਣਾ ਰੁਕ ਜਾਂਦਾ ਹੈ। ਮਨ ਸਿਰਫ਼ ਜਮ੍ਹਾਂ ਕਰ ਰਿਹਾ ਹੁੰਦਾ ਹੈ। ਇਹੋ ਜਮ੍ਹਾਖ਼ੋਰੀ ਜੀਵਨ ਦੀ ਤੋਰ ਨਿਰਧਾਰਿਤ ਕਰਨ ਲਗਦੀ ਹੈ ਤੇ ਤਜਰਬਿਆਂ ਨੂੰ ਸੀਮਿਤ ਕਰਦੀ ਹੈ। ਜਦਕਿ ਸਿੱਖਣ ਦਾ ਤਾਂ ਕੋਈ ਅੰਤ ਨਹੀਂ ਹੈ।

### ਅਨੁਭਵ ਤੇ ਅਹਿਸਾਸੇ. ਕ੍ਰਿਸ਼ਨਾਮੂਰਤੀ

ਇਹ ਲਾਜ਼ਮੀ ਹੈ ਕਿ ਬੱਚਾ ਉਹ ਕੁੱਝ ਅਨੁਭਵ ਕਰੇ ਜੋ ਕਿਸੇ ਹੋਰ ਮਨੁੱਖ ਦੇ ਦਿਲ ਵਿੱਚ ਹੈ। ਇਉਂ ਉਹ ਮਹੱਤਵਪੂਰਨ ਕਾਰਜ ਸੂਤਰਬੱਧ ਕੀਤਾ ਜਾ ਸਕਦਾ ਹੈ ਜਿਹੜਾ ਮੈਂ ਆਪਣੇ ਸਾਹਮਣੇ ਰੱਖਿਆ ਸੀ। ਜੇ ਜੋ ਕੁੱਝ ਉਹਦਾ ਸਾਥੀ, ਮਿੱਤਰ, ਮਾਂ, ਪਿਤਾ ਜਾਂ ਵਤਨੀ ਅਨੁਭਵ ਕਰਦਾ ਹੈ ਬੱਚੇ ਲਈ ਲਾਪਰਵਾਹੀ ਦਾ ਮਾਮਲਾ ਹੈ, ਜੇ ਬੱਚਾ ਕਿਸੇ ਹੋਰ ਮਨੁੱਖ ਦੀਆਂ ਅੱਖਾਂ ਵਿੱਚ ਉਹ ਕੁੱਝ ਨਹੀਂ ਵੇਖਦਾ ਜੋ ਕੁੱਝ ਉਹਦੇ ਦਿਲ ਵਿੱਚ ਹੈ ਤਾਂ ਉਹ ਕਦੀ ਅਸਲੀ ਮਨੁੱਖ ਨਹੀਂ ਬਣ ਸਕਦਾ। ਮੈਂ ਆਪਣੇ ਵਿਦਿਆਰਥੀਆਂ ਦੇ ਦਿਲਾਂ ਦੀ ਅਨੁਭਵਤਾ ਤਿੱਖੀ ਕਰਨ ਦਾ ਯਤਨ ਕੀਤਾ ਤਾਂ ਜੋ ਉਹ ਕੇਵਲ ਉਹਨਾਂ ਦੀਆਂ ਅੱਖਾਂ ਵਿੱਚ ਹੀ ਨਹੀਂ ਜਿਨ੍ਹਾਂ ਨੂੰ ਉਹ ਨਿੱਤ ਮਿਲ਼ਦੇ ਸਨ, ਸਗੋਂ "ਸਬੱਬੀ ਤੌਰ ਉੱਤੇ" ਮਿਲ਼ਣ ਵਾਲ਼ਿਆਂ ਦੀਆਂ ਅੱਖਾਂ ਵਿੱਚ ਵੀ ਭਾਵਨਾਵਾਂ, ਅਨੁਭਵ, ਖ਼ੁਸ਼ੀਆਂ ਅਤੇ ਗ਼ਮ ਵੇਖ ਸਕਣ।



### ਕਿਤਾਬਾਂ ਦਾ ਸਾਥ ਮਾਣਦਿਆਂ...

ਪਰੀ ਕਹਾਣੀਆਂ ਦੇ ਅਨੋਖੇ ਪੰਛੀਆਂ ਵਾਂਗ ਕਿਤਾਬਾਂ ਮੈਨੂੰ ਗੀਤ ਸੁਣਾਉਂਦੀਆਂ ਸਨ ਅਤੇ ਮੇਰੇ ਨਾਲ ਅਜਿਹੀ ਭਾਸਾ ਵਿੱਚ ਵਿਵਹਾਰ ਕਰਦੀਆਂ ਸਨ ਜਿਵੇਂ ਕਿਸੇ ਕੈਦੀ ਨਾਲ ਕੀਤਾ ਜਾਂਦਾ ਹੈ ਕਿਤਾਬਾਂ ਜ਼ਿੰਦਗੀ ਦੀ ਅਮੀਰੀ ਅਤੇ ਵੰਨ – ਸੁਵੰਨਤਾ ਦੇ ਗੀਤ ਗਾਉਂਦੀਆਂ ਸਨ, ਇਨਸਾਨ ਦੀ ਚੰਗਿਆਈ ਤੇ ਖ਼ੂਬਸੂਰਤੀ ਪ੍ਰਤੀ ਤਾਂਘ ਵਿਚਲੀ ਦਲੇਰੀ ਦੇ ਗੀਤ ਗਾਉਂਦੀਆਂ ਸਨ। ਜਿੰਨਾਂ ਜਿਆਦਾ ਮੈਂ ਪੜ੍ਹਦਾ ਮੇਰਾ ਦਿਲ ਉਨਾਂ ਹੀ ਸਿਹਤਮੰਦ ਅਤੇ ਸੁਹਾਵਣੇ ਉਤਸ਼ਾਹ ਨਾਲ ਭਰ ਜਾਂਦਾ। ਹੌਲੀ-ਹੌਲੀ ਮੈਂ ਠਰ੍ਹੰਮੇ ਵਾਲਾ ਹੁੰਦਾ ਗਿਆ, ਮੇਰਾ ਆਤਮ – ਵਿਸਵਾਸ ਵਿਕਸਤ ਹੁੰਦਾ ਗਿਆ, ਮੇਰਾ ਕੰਮ ਉੱਨਤੀ ਕਰਦਾ ਗਿਆ ਅਤੇ ਮੈਂ ਜ਼ਿੰਦਗੀ ਦੀਆਂ ਅਣਗਿਣਤ ਠੋਕਰਾਂ ਵੱਲ ਧਿਆਨ ਦੇਣਾ ਬਿਲਕੁਲ ਘਟਾ ਦਿੱਤਾ। ਹਰ ਕਿਤਾਬ ਮੇਰੇ ਲਈ ਉਸ ਪੌੜੀ ਦਾ ਇੱਕ ਡੰਡਾ ਸੀ ਜੋ ਮੈਨੂੰ ਪਸ਼ੂਪੁਣੇ ਤੋਂ ਮਨੁੱਖਤਾ ਵੱਲ ਲਿਜਾ ਰਹੀ ਸੀ, ਚੰਗੇਰੇ ਜੀਵਨ ਦੀ ਸਮਝ ਅਤੇ ਇਸ ਜੀਵਨ ਲਈ ਪਿਆਸ ਵੱਲ ਲਿਜਾ ਰਹੀ ਸੀ।

**ਮੈਕਸਿਮ ਗੋਰਕੀ**



### ਨਸ਼ਤਰਾਂ

ਤੈਨੂੰ ਧੱਕੇ ਨਾਲ ਵਸਾਉਣਾ ਘਰ ਆਪਣੇ,
ਜੰਮੂ ਕਸ਼ਮੀਰ ਦੀ ਤਰ੍ਹਾਂ।

***

ਫ਼ੌਜੀ ਬੂਟਾਂ ਹੇਠ ਸਹਿਕਦੀ ਆਜ਼ਾਦੀ,
ਤਰੰਗੇ ਨੂੰ ਤ੍ਰੇਲੀ ਆ ਗਈ।

***

ਚੱਲੇ ਤੋੜਨ ਕਲੀ ਕਸ਼ਮੀਰ ਦੀ,
ਕੁੱਖਾਂ ਚੋਂ ਧੀਆਂ ਗ਼ਾਇਬ ਕਰਕੇ।

***

ਲੋਕਾਂ ਨੂੰ ਭਰੋਸਾ ਖਾਈ ਜਾਂਦਾ,
ਨੀਲੀ ਛੱਤ ਵਾਲਾ ਵੇਖਦਾ।

***



ਨਹਿਰਾਂ ਸੁੱਕੀਆਂ ਤੇ ਹੰਝੂ ਸਾਡੇ ਵਗਦੇ,
ਹਾਕਮਾਂ ਪੰਜਾਬ ਡੋਬਤਾ।

**ਜਗਸੀਰ ਜੀਦਾ** (94173-33203)

*ਵਿਗਿਆਨਕ ਦ੍ਰਿਸ਼ਟੀਕੋਣ*

# ਹਾਦਸੇ, ਅਰਦਾਸਾਂ ਅਤੇ ਰਾਜ ਪ੍ਰਬੰਧ



**ਗੁਰਮੇਲ ਲੁਧਿਆਣਾ**

ਭਾਰਤ ਵਿੱਚ ਹਾਦਸਿਆਂ ਵਿੱਚ ਮਰਨ ਵਾਲੇ ਲੋਕਾਂ ਦੀ ਦਰ ਬਹੁਤ ਉੱਚੀ ਹੈ। ਇਕੱਲੇ ਸੜਕ ਹਾਦਸਿਆਂ ਵਿੱਚ ਹੀ ਚਾਰ ਮਿੰਟ ਬਾਅਦ ਇੱਕ ਮਨੁੱਖੀ ਜਾਨ ਚਲੀ ਜਾਂਦੀ ਹੈ ਤੇ ਜ਼ਿੰਦਗੀ ਭਰ ਲਈ ਅਪਾਹਜ ਹੋਣ ਵਾਲਿਆਂ ਦੀ ਗਿਣਤੀ ਵੱਖਰੀ ਹੈ। ਇਸ ਤੋਂ ਇਲਾਵਾ ਉਦਯੋਗੀ ਹਾਦਸੇ, ਖੇਤੀਬਾੜੀ ਹਾਦਸੇ, ਇਲੈਕਟ੍ਰਿਕ ਹਾਦਸੇ, ਬੱਚਿਆਂ ਦੇ ਖੇਡਦਿਆਂ ਦੇ ਹਾਦਸੇ ਵਗੈਰਾ ਵੱਖਰੇ ਹਨ। ਪਿਛਲੇ ਕੁੱਝ ਸਾਲਾਂ ਵਿੱਚ ਕਿੰਨੇ ਬੱਚੇ ਬੋਰਾਂ ਵਿੱਚ ਡਿੱਗ ਕੇ ਆਪਣੀਆਂ ਜਾਨਾਂ ਗੁਆ ਚੁੱਕੇ ਹਨ। ਸਾਡੀ ਮਾਨਸਿਕਤਾ ਵੀ ਇਹੋ ਜਿਹੀ ਬਣ ਚੁੱਕੀ ਹੈ ਕਿ ਅਸੀਂ ਇਸ ਮਸਲੇ ਪ੍ਰਤੀ ਬਹੁਤ ਅਸੰਵੇਦਨਸ਼ੀਲ ਹੋ ਚੁੱਕੇ ਹਾਂ, ਖਾਸ ਕਰਕੇ ਸੜਕੀ ਹਾਦਸਿਆਂ ਬਾਰੇ। ਸਾਡੇ ਲਈ ਇਹ ਇੱਕ ਰੁਟੀਨ ਜਿਹਾ ਬਣ ਗਿਆ ਹੈ। ਜਦੋਂ ਕਿਸੇ ਬੱਚੇ ਦਾ ਕੋਈ ਭਿਆਨਕ ਹਾਦਸਾ ਹੁੰਦਾ ਹੈ, ਜਿਵੇਂ ਪਿਛਲੇ ਦਿਨੀਂ ਫ਼ਤਿਹਵੀਰ ਦਾ ਹੋਇਆ ਸੀ ਤਾਂ ਅਸੀਂ ਜਰੂਰ ਤੜਫਦੇ ਹਾਂ ਪਰ ਥੋੜ੍ਹੇ ਦਿਨਾਂ ਬਾਅਦ ਅਸੀਂ ਫਿਰ ਅਵੇਸਲੇ ਹੋ ਜਾਂਦੇ ਹਾਂ ਤੇ ਜ਼ਿੰਦਗੀ ਫਿਰ ਉਸੇ ਤੋਰ ਤੁਰ ਪੈਂਦੀ ਹੈ।

ਕਈ ਵਾਰੀ ਕਿਸੇ ਹਾਦਸੇ ਦੇ ਸ਼ਿਕਾਰ ਹੋਏ ਵਿਅਕਤੀ ਦੇ 'ਭੋਗ' 'ਤੇ ਜਾਣਾ ਪੈਂਦਾ ਹੈ। ਉੱਥੇ ਰਾਗੀ, ਗ੍ਰੰਥੀ, ਕਥਾ ਵਾਚਕ ਤੇ ਸ਼ਰਧਾਂਜਲੀਆਂ ਦੇਣ ਵਾਲੇ ਸੱਜਣ ਇੱਕੋ ਗੱਲ ਬਾਰ-ਬਾਰ ਦੁਹਰਾਉਂਦੇ ਹਨ ਕਿ ਮਰਨ ਵਾਲੇ ਸੱਜਣ ਦੇ ਇੰਨੇ ਹੀ ਸਾਹ ਲਿਖੇ ਸੀ, ਮਰਨ ਦੀ ਥਾਂ, ਸਮਾਂ ਤੇ ਕਾਰਨ ਤਿੰਨੋਂ ਇਕੱਠੇ ਹੋ ਗਏ ਤੇ ਉਹ ਆਪਣੇ ਸਵਾਸਾਂ ਦੀ ਪੂੰਜੀ ਪੂਰੀ ਕਰਕੇ ਇਸ ਜਹਾਨ ਤੋਂ ਤੁਰ ਗਿਆ। ਮਰਨ ਵਾਲੇ ਦੀ 'ਆਤਮਾ' ਨੂੰ ਸ਼ਾਂਤੀ ਤੇ ਪਰਿਵਾਰ ਵਾਲਿਆਂ ਨੂੰ ਭਾਣਾ ਮੰਨਣ ਦੀ ਤਾਕਤ ਬਖਸ਼ਣ ਦੀਆਂ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਜੇ ਕੋਈ ਸੱਜਣ ਕਿਸੇ ਹਾਦਸੇ ਵਿੱਚ ਬਚ ਜਾਵੇ ਤਾਂ ਇਹ ਜਰੂਰ ਕਿਹਾ ਜਾਂਦਾ ਹੈ ਕਿ "ਜਿਸ ਕੋ ਰਾਖੈ ਸਾਂਈਆ, ਮਾਰ ਸਕੇ ਨਾ ਕੋਇ", ਪਰ ਮੈਂ ਅੱਜ ਤੱਕ ਕਦੇ ਕਿਸੇ ਭੋਗ 'ਤੇ ਕਿਸੇ ਰਾਜਨੀਤਕ/ ਧਾਰਮਿਕ ਸੱਜਣ ਤੋਂ ਹਾਦਸਿਆਂ ਵਿੱਚ ਮਰਨ ਵਾਲੇ ਲਈ ਕਿਸੇ ਨੂੰ ਜ਼ਿੰਮੇਵਾਰ ਠਹਿਰਾਉਂਦੇ ਨਹੀਂ ਸੁਣਿਆ। ਕਦੇ ਕਿਸੇ ਨੇ ਇੰਨੀ ਵੱਡੀ ਗਿਣਤੀ ਵਿੱਚ ਹੋ ਰਹੇ ਹਾਦਸਿਆਂ ਦੇ ਕਾਰਨਾਂ ਤੇ ਉਨ੍ਹਾਂ ਪ੍ਰਤੀ ਕਿਸੇ ਦੀ ਜਵਾਬਦੇਹੀ ਦੀ ਗੱਲ ਨਹੀਂ ਕੀਤੀ। ਸ਼ਾਇਦ ਹਰ ਇੱਕ ਨੂੰ ਇਹ ਲਗਦਾ ਹੈ ਕਿ ਮੇਰੇ ਨਾਲ ਥੋੜ੍ਹਾ ਇਹ ਵਾਪਰਨਾ ਹੈ, ਇਹ ਤਾਂ ਲੋਕਾਂ ਨਾਲ ਹੀ ਹੁੰਦਾ ਹੈ। ਇਹੀ ਕਾਰਨ ਹੈ ਕਿ ਹਾਦਸਿਆਂ ਵਿੱਚ ਹੋ ਰਹੀਆਂ ਮੌਤਾਂ ਦੀ ਗਿਣਤੀ ਦਿਨ ਪ੍ਰਤੀ ਦਿਨ ਵਧ ਰਹੀ ਹੈ।

ਹਾਦਸੇ ਕਿਉਂ ਵਾਪਰਦੇ ਹਨ? ਸੜਕੀ ਹਾਦਸਿਆਂ ਦਾ ਕਾਰਨ ਮਾੜੀਆਂ ਸੜਕਾਂ, ਲੋਕਾਂ ਦੀ ਟ੍ਰੈਫਿਕ ਕਾਨੂੰਨਾਂ ਬਾਰੇ ਜਾਣਕਾਰੀ ਦੀ ਘਾਟ ਤੇ ਇਨ੍ਹਾਂ ਦਾ ਉਲੰਘਣ ਕਰਨ ਦੀ ਮਾਨਸਿਕਤਾ, ਤੇਜ਼ ਰਫਤਾਰ, ਗੱਡੀਆਂ ਦੀ ਖਸਤਾ ਹਾਲਤ, ਸ਼ਰਾਬ ਪੀ ਕੇ ਤੇ ਮੋਬਾਇਲ ਫੋਨ ਵਰਤਦੇ ਵਾਹਨ ਚਲਾਉਣਾ, ਟ੍ਰੈਫਿਕ ਪੁਲਿਸ ਦਾ ਰਾਜਸੀਕਰਨ ਕਰਕੇ ਬੇਅਸਰ ਹੋ ਜਾਣਾ ਤੇ ਸਰਕਾਰਾਂ ਦੀ ਬੇਰੁਖੀ ਤੇ ਲਾਪ੍ਰਵਾਹੀ। ਬਾਕੀ ਹਾਦਸੇ ਵੀ ਸਾਡੀ ਤੇ ਸਰਕਾਰਾਂ ਦੀ ਲਾਪ੍ਰਵਾਹੀ ਕਰਕੇ ਹੀ ਵਾਪਰਦੇ ਹਨ। ਸਾਨੂੰ ਲਗਦਾ ਹੀ ਨਹੀਂ ਕਿ ਸਾਡੀ ਕਿਸੇ ਛੋਟੀ ਜਿਹੀ ਗਲਤੀ ਨਾਲ ਵੱਡਾ ਹਾਦਸਾ ਵਾਪਰ ਸਕਦਾ ਹੈ। ਵਨ-ਵੇਅ ਸੜਕਾਂ ਉੱਤੇ ਤੁਸੀਂ ਅਕਸਰ ਹੀ ਲੋਕਾਂ ਨੂੰ ਗਲਤ ਸਾਈਡ 'ਤੇ ਵਾਹਨ ਚਲਾਉਂਦੇ ਹੋਏ ਦੇਖ ਸਕਦੇ ਹੋ। ਇਹੋ ਜਿਹੇ ਦੋ ਬਾਈਕ ਸਵਾਰਾਂ ਨੂੰ ਬਚਾਉਂਦੇ ਹੋਏ, ਜੋ ਇੱਕ ਗਲੀ ਵਿੱਚੋਂ ਅਚਾਨਕ ਨਿਕਲ ਕੇ ਗਲਤ ਸਾਈਡ ਤੋਂ ਸਾਡੀ ਕਾਰ ਦੇ ਸਾਹਮਣੇ ਆ ਗਏ, ਅਸੀਂ ਵੱਡੇ ਹਾਦਸੇ ਦਾ ਸ਼ਿਕਾਰ ਹੋ ਗਏ ਸੀ ਪਰ ਸੀਟ ਬੈਲਟਾਂ ਤੋਂ ਬਿਨ੍ਹਾਂ ਕਾਰ ਨਾ ਚਲਾਉਣ ਦੀ ਸਾਡੀ ਆਦਤ ਕਰਕੇ ਅਸੀਂ ਵਾਲ-ਵਾਲ ਬਚ ਗਏ। ਹੋਰ ਤਾਂ ਹੋਰ ਪੁਲਿਸ ਦੇ ਨੱਕ ਥੱਲੇ, ਗਲਤ ਸਾਈਡ 'ਤੇ ਬਾਈਕ ਤੇ ਸਾਈਕਲਾਂ ਵਾਲੇ ਵੱਡੀ ਗਿਣਤੀ ਵਿੱਚ ਆਉਂਦੇ ਰਹਿੰਦੇ ਹਨ। ਟ੍ਰੈਫਿਕ ਪੁਲਿਸ ਦਾ ਆਲਮ ਇਹ ਹੈ ਕਿ ਜਦੋਂ ਇੱਕ ਦਿਨ ਉਨ੍ਹਾਂ ਦੇ ਉੱਥੇ ਡਿਊਟੀ 'ਤੇ ਖੜ੍ਹੇ ਮੁਲਾਜ਼ਮ ਦਾ ਧਿਆਨ ਉੱਧਰ ਦਿਵਾਉਣ ਦੀ ਮੈਂ ਕੋਸ਼ਿਸ਼ ਕੀਤੀ ਤਾਂ ਉਸਨੇ ਮੇਰੀ ਗੱਲ ਅਣਸੁਣੀ ਕਰਕੇ ਮੂੰਹ ਫੇਰ ਲਿਆ। ਸਬੱਬ ਨਾਲ ਇੱਕ ਪੱਤਰਕਾਰ ਉੱਥੇ ਆ ਗਿਆ ਤੇ ਮੇਰੇ ਕਹਿਣ 'ਤੇ ਉਸ ਨੇ ਫੋਟੋਆਂ ਸਮੇਤ ਉਹ ਖ਼ਬਰ ਆਪਣੇ ਅਖ਼ਬਾਰ ਵਿੱਚ ਛਾਪ ਦਿੱਤੀ, ਜਿਸ ਨੂੰ ਪੜ੍ਹ ਕੇ ਉਸੇ ਦਿਨ ਟ੍ਰੈਫਿਕ ਪੁਲਿਸ ਦਾ ਏ.ਐਸ.ਪੀ. ਉੱਥੇ ਆ ਕੇ ਖੜ੍ਹ ਗਿਆ ਤੇ ਕੁੱਝ ਕਾਰਵਾਈ ਹੋਈ ਪਰ ਕੁੱਝ ਦਿਨਾਂ ਬਾਅਦ ਪਰਨਾਲਾ ਉੱਥੇ ਦਾ ਉੱਥੇ।

ਇੱਕ ਸਕੂਲ ਦੀ ਬੱਚਿਆਂ ਨਾਲ ਭਰੀ ਹੋਈ ਬੱਸ ਗਲਤ ਸਾਈਡ 'ਤੇ ਆ ਰਹੀ ਸੀ। ਮੈਂ ਉਸ ਨੂੰ ਰੋਕ ਕੇ ਉਸ ਦੀਆਂ ਫੋਟੋਆਂ ਖਿੱਚ ਕੇ, ਇਨ੍ਹਾਂ ਸਮੇਤ ਇੱਕ ਈ-ਮੇਲ ਸਕੂਲ

ਨੂੰ ਭੇਜੀ ਤੇ ਇਸ ਦੀਆਂ ਕਾਪੀਆਂ ਪੁਲਿਸ ਕਮਿਸ਼ਨਰ ਤੇ ਇੰਚਾਰਜ ਥਾਣਾ ਟ੍ਰੈਫਿਕ ਨੂੰ ਭੇਜੀਆਂ। ਇੰਨਾ ਹੀ ਨਹੀਂ ਮੈਂ ਤਿੰਨ ਵਾਰ ਸਕੂਲ ਨੂੰ ਫੋਨ ਕੀਤਾ ਤੇ ਟ੍ਰੈਫਿਕ ਥਾਣੇ ਜਾ ਕੇ ਵੀ ਮੁਨਸ਼ੀ ਨੂੰ ਮਿਲ ਕੇ ਇਸ ਨੂੰ ਗੰਭੀਰਤਾ ਨਾਲ ਲੈਣ ਲਈ ਕਿਹਾ ਕਿਉਂਕਿ ਆਖਰਕਾਰ ਇਹ ਬੱਚਿਆਂ ਦੀ ਜ਼ਿੰਦਗੀ ਦਾ ਸਵਾਲ ਹੈ ਪਰ ਕਿਸੇ ਨੇ ਇਸ ਦੀ ਪ੍ਰਵਾਹ ਨਹੀਂ ਕੀਤੀ। ਸਾਡੇ ਸਕੂਲ, ਟ੍ਰੈਫਿਕ ਸਿਸਟਮ ਤੇ ਸਮਾਜ ਬੱਚਿਆਂ ਦੀ ਸੁਰੱਖਿਆ ਬਾਰੇ ਇੰਨਾ ਕੁ ਗੰਭੀਰ ਹਨ ਬਾਕੀ ਤਾਂ ਛੱਡੋ। ਜਦੋਂ ਕੋਈ ਹਾਦਸਾ ਹੋ ਜਾਂਦਾ ਹੈ ਤਾਂ ਅਸੀਂ ਅਰਦਾਸਾਂ ਕਰਕੇ ਸੁਰਖੁਰੂ ਹੋ ਜਾਂਦੇ ਹਾਂ। ਸਾਰਾ ਕੁੱਝ ਕਿਸਮਤ, ਕਰਮਾਂ 'ਤੇ ਛੱਡ ਕੇ, 'ਹੋਣੀ', 'ਲਿਖੀ ਹੋਈ ਇੰਨੀ ਹੀ ਸੀ' ਕਹਿ ਕੇ ਤੇ ਭਾਣਾ ਮੰਨਣ ਦਾ ਦਿਲਾਸਾ ਦੇ ਕੇ ਸਾਡੇ ਮਾੜੇ ਰਾਜ ਪ੍ਰਬੰਧ ਨੂੰ ਸਾਫ਼ ਬਰੀ ਕਰ ਦਿੰਦੇ ਹਾਂ। ਜਦੋਂ ਕਿ ਸਾਰਾ ਕਸੂਰ ਇਸ ਰਾਜ ਪ੍ਰਬੰਧ ਦਾ ਹੀ ਹੈ ਜੋ ਆਪਣੇ ਆਪ ਨੂੰ ਕਿਸੇ ਇਲਜ਼ਾਮ ਤੋਂ ਬਚਾਈ ਰੱਖਣ ਲਈ ਲੋਕਾਂ ਦੀ ਮਾਨਸਿਕਤਾ ਅੰਧ-ਵਿਸ਼ਵਾਸੀ ਤੇ ਗੈਰ-ਵਿਗਿਆਨਕ ਬਣਾਈ ਰੱਖਣ ਲਈ ਸਦਾ ਕਾਰਜਸ਼ੀਲ ਰਹਿੰਦਾ ਹੈ। ਫ਼ਤਿਹਵੀਰ ਦੀ ਉਦਾਹਰਣ ਹੀ ਲੈ ਲਵੋ, ਉਸ ਨੂੰ ਕੱਢਣ ਲਈ ਇੱਕ ਛੋਟੇ ਜਿਹੇ ਰੋਬੋਟ ਦੀ ਹੀ ਲੋੜ ਸੀ, ਜਿਸ ਨੂੰ ਬਣਾਉਣ ਲਈ ਸਿਰਫ਼ ਕੁੱਝ ਹਜ਼ਾਰ ਰੁਪਏ ਹੀ ਖਰਚ ਆਉਂਦੇ ਹਨ। ਉਸ ਨੂੰ ਤਾਰ ਨਾਲ ਬੰਨ੍ਹ ਕੇ ਬੋਰ ਵਿੱਚ ਸੁੱਟਣਾ ਸੀ ਤੇ ਉਸ ਨੂੰ ਉੱਪਰੋ ਰਿਮੋਟ ਨਾਲ ਕੰਟਰੋਲ ਕਰਕੇ ਬੱਚੇ ਨੂੰ ਮੋਢੇ ਤੋਂ ਜਕੜ ਲੈਣਾ ਸੀ ਤੇ ਤਾਰ ਨਾਲ ਉੱਪਰ ਖਿੱਚ ਲੈਣਾ ਸੀ। ਇਹ ਸਾਰੀ ਕਾਰਵਾਈ ਕੁੱਝ ਮਿੰਟਾਂ ਦੀ ਸੀ ਪਰ ਰਾਜ ਪ੍ਰਬੰਧ ਨੂੰ ਆਮ ਲੋਕਾਂ ਨਾਲ ਕੀ ਸਰੋਕਾਰ? ਲੋਕਾਂ ਦੀ ਕੀਮਤ ਤਾਂ ਉਨ੍ਹਾਂ ਲਈ ਵੋਟਾਂ ਤੋਂ ਵੱਧ ਕੁੱਝ ਨਹੀਂ ਤੇ ਚੋਣਾਂ ਵੇਲੇ ਲੋਕਾਂ ਨੇ ਵੋਟਾਂ ਪਾ ਹੀ ਦੇਣੀਆਂ ਹਨ ਅਤੇ ਉਨ੍ਹਾਂ ਨੂੰ ਚੁਣ ਕੇ ਮਨਮਰਜ਼ੀ ਕਰਨ ਦੀ ਖੁੱਲ੍ਹ ਦੇ ਦੇਣੀ ਹੁੰਦੀ ਹੈ। ਜੇ ਇਹੀ ਬੱਚਾ ਕਿਸੇ ਰਾਜਸੀ ਨੇਤਾ ਜਾਂ ਵੱਡੇ ਅਫਸਰ ਦਾ ਹੁੰਦਾ ਤਾਂ ਇਸ ਨੂੰ ਕੱਢਣ ਲਈ ਵਿਦੇਸ਼ਾਂ ਤੋਂ ਵੀ ਮਾਹਿਰ ਆ ਜਾਣੇ ਸੀ।

ਪਿਛਲੇ ਸਾਲ ਖੇਤੀਬਾੜੀ ਯੂਨੀਵਰਸਿਟੀ ਦੇ ਛਿਮਾਹੀ ਮੇਲੇ 'ਤੇ ਟ੍ਰੈਫਿਕ ਪੁਲਿਸ ਦਾ ਇੱਕ ਬੂਥ ਲੱਗਿਆ ਸੀ ਤੇ ਉਨ੍ਹਾਂ ਦੇ ਕੁੱਝ ਮੁਲਾਜ਼ਮ ਉੱਥੇ ਬੈਠੇ ਸਨ। ਮੈਂ ਉਨ੍ਹਾਂ ਨਾਲ ਉਨ੍ਹਾਂ ਦੇ ਮਹਿਕਮੇ ਦੀ ਨਾ-ਅਹਿਲੀਅਤ ਬਾਰੇ ਗੱਲ ਕੀਤੀ ਤਾਂ ਉਨ੍ਹਾਂ ਦਾ ਜਵਾਬ ਮੈਨੂੰ ਪੂਰੀ ਤਰ੍ਹਾਂ ਮਾਯੂਸ ਕਰਨ ਵਾਲਾ ਸੀ। ਉਨ੍ਹਾਂ ਨੇ ਟ੍ਰੈਫਿਕ ਨੂੰ ਨਿਯਮਤ ਕਰਨ ਲਈ ਆਪਣੀ ਬੇਵਸੀ ਤੇ ਅਸਮਰੱਥਤਾ ਦਿਖਾਈ ਕਿਉਂਕਿ ਉਨ੍ਹਾਂ ਅਨੁਸਾਰ ਰਾਜਸੀ ਨੇਤਾ ਉਨ੍ਹਾਂ ਨੂੰ ਆਜ਼ਾਦੀ ਨਾਲ ਕੰਮ ਹੀ ਨਹੀਂ ਕਰਨ ਦਿੰਦੇ ਤੇ ਉਨ੍ਹਾਂ ਦੀ ਦਖਲਅੰਦਾਜ਼ੀ ਇੰਨੀ ਜ਼ਿਆਦਾ ਹੈ ਕਿ ਉਨ੍ਹਾਂ ਦੀ ਨੌਕਰੀ ਦੀ ਕੋਈ ਸੁਰੱਖਿਅਤਾ ਹੀ ਨਹੀਂ। ਜੇ ਕਿਸੇ ਰਾਜਸੀ ਰਸੂਖ ਵਾਲੇ ਵਿਅਕਤੀ ਦਾ ਉਹ ਚਲਾਣ ਕਰ ਦਿੰਦੇ ਹਨ ਤਾਂ ਬਿਨ੍ਹਾਂ ਕਿਸੇ ਕਸੂਰ ਦੇ ਉਨ੍ਹਾਂ ਦੀ ਬਦਲੀ ਜਾਂ ਮੁਅੱਤਲੀ ਕਰ ਦਿੱਤੀ ਜਾਂਦੀ ਹੈ। ਉਹ ਸਿਰਫ਼ ਵੀ.ਆਈ.ਪੀ. ਡਿਊਟੀ ਤੱਕ ਹੀ ਸੀਮਤ ਹੋ ਕੇ ਰਹਿ ਗਏ ਹਨ। ਰਹਿੰਦੀ ਕਸਰ ਰਿਸ਼ਵਤਖੋਰੀ ਨੇ ਪੂਰੀ ਕਰ ਦਿੱਤੀ ਹੈ। ਉੱਪਰੋਂ ਸਾਡੀ ਆਦਤ ਵੀ ਇਹ ਬਣ ਗਈ ਹੈ ਕਿ ਕਾਨੂੰਨ ਦੀ ਉਲੰਘਣਾ ਕਰਨਾ ਸਾਡੇ ਲਈ ਸ਼ੇਖੀ ਤੇ ਟੌਹਰ ਬਣ ਗਿਆ ਹੈ।

ਫ਼ਤਿਹਵੀਰ ਦੀ ਦੁਰਘਟਨਾ ਨੇ ਅਰਦਾਸਾਂ 'ਤੇ ਵੱਡੇ ਸਵਾਲ ਖੜ੍ਹੇ ਕੀਤੇ ਹਨ ਕਿ ਅਰਦਾਸਾਂ ਨਹੀਂ ਸਗੋਂ ਮਨੁੱਖੀ ਕੋਸ਼ਿਸ਼ਾਂ ਹੀ ਕੋਈ ਫ਼ਲ ਦਿੰਦੀਆਂ ਹਨ। ਅਸੀਂ ਛੋਟੇ-ਛੋਟੇ ਬੱਚਿਆਂ ਕੋਲੋਂ ਫ਼ਤਿਹਵੀਰ ਨੂੰ ਜ਼ਿੰਦਾ ਬਾਹਰ ਨਿਕਲ ਆਉਣ ਲਈ ਅਰਦਾਸਾਂ ਕਰਾਉਂਦੇ ਰਹੇ ਪਰ ਉਹ ਮਾਸੂਮ ਬਚ ਨਾ ਸਕਿਆ ਕਿਉਂਕਿ ਮਨੁੱਖੀ ਕੋਸ਼ਿਸ਼ਾਂ ਨਾ-ਕਾਫ਼ੀ ਤੇ ਸਹੀ ਦਿਸ਼ਾ ਵਿੱਚ ਨਹੀਂ ਸਨ।

ਇਹ ਰਾਜ ਪ੍ਰਬੰਧ ਦਾ ਹੀ ਫ਼ਰਕ ਹੈ ਕਿ ਜਿੰਨੇ ਲੋਕ ਪੰਜਾਬ ਵਿੱਚ ਸੜਕ ਹਾਦਸਿਆਂ ਵਿੱਚ ਇੱਕ ਹਫਤੇ ਵਿੱਚ ਮਰ ਜਾਂਦੇ ਹਨ, ਲਗਭਗ ਉਨੇ ਕੈਨੇਡਾ ਦੇ ਬੀ.ਸੀ. ਸੂਬੇ ਵਿੱਚ ਇੱਕ ਸਾਲ ਵਿੱਚ ਮਰਦੇ ਹਨ ਜਦੋਂ ਕਿ ਉਹ ਆਕਾਰ ਵਿੱਚ ਪੰਜਾਬ ਨਾਲੋਂ 19 ਗੁਣਾ ਵੱਡਾ ਹੈ ਤੇ ਉੱਥੇ ਵਾਹਨਾਂ ਦੀ ਗਿਣਤੀ ਵੀ ਇੱਥੇ ਨਾਲੋਂ ਕਿਤੇ ਵੱਧ ਹੈ। ਆਇਸਲੈਂਡ, ਨਾਰਵੇ, ਡੈਨਮਾਰਕ, ਨਿਊਜ਼ੀਲੈਂਡ ਤੇ ਹਾਲੈਂਡ ਵਰਗੇ ਮੁਲਕ ਹਨ ਜਿੱਥੇ ਧਰਮ ਨੂੰ ਨਾ ਮੰਨਣ ਵਾਲਿਆਂ ਦੀ ਗਿਣਤੀ ਧਰਮ ਨੂੰ ਮੰਨਣ ਵਾਲਿਆਂ ਤੋਂ ਕਿਤੇ ਵੱਧ ਹੈ। ਜੇ ਅੱਜ ਉਹ ਦੁਨੀਆਂ ਦੇ ਸਭ ਤੋਂ ਖੁਸ਼ਹਾਲ ਮੁਲਕਾਂ ਵਿੱਚੋਂ ਉੱਪਰਲੇ ਸਿਰੇ 'ਤੇ ਹਨ ਅਤੇ ਜੇ ਉੱਥੇ ਜ਼ੁਰਮ ਦੀ ਦਰ ਦਿਨ ਪ੍ਰਤੀ ਦਿਨ ਇੰਨੀ ਘਟ ਰਹੀ ਹੈ ਕਿ ਉੱਥੇ ਜੇਲ੍ਹਾਂ ਬੰਦ ਹੋ ਰਹੀਆਂ ਹਨ ਤਾਂ ਉੱਥੇ ਇਹ ਅਰਦਾਸਾਂ ਕਰਕੇ ਨਹੀਂ ਹੋਇਆ ਸਗੋਂ ਲੋਕਾਂ ਦੀਆਂ ਚੇਤੰਨ ਕੋਸ਼ਿਸ਼ਾਂ ਨਾਲ ਵਧੀਆ ਰਾਜ ਪ੍ਰਬੰਧ ਤੇ ਸਮਾਜ ਸਿਰਜਣ ਕਰਕੇ ਹੋਇਆ ਹੈ। ਇਸ ਲਈ ਜੇ ਅਸੀਂ ਹਾਦਸਿਆਂ ਵਿੱਚ ਹੋ ਰਹੀਆਂ ਮੌਤਾਂ ਦੀ ਗਿਣਤੀ ਘਟਾਉਣਾ ਚਾਹੁੰਦੇ ਹਾਂ ਤਾਂ ਸਾਨੂੰ ਅਰਦਾਸਾਂ ਦੀ ਜਗ੍ਹਾ ਮਨੁੱਖੀ ਕੋਸ਼ਿਸ਼ਾਂ ਕਰਨੀਆਂ ਪੈਣਗੀਆਂ ਤੇ ਵੋਟ ਬਟੋਰੂ ਰਾਜਸੀ ਨੇਤਾਵਾਂ ਮਗਰ ਝੰਡੇ ਚੁੱਕਣ ਦੀ ਜਗ੍ਹਾ ਉਨ੍ਹਾਂ ਨੂੰ ਪਿੰਡਾਂ ਦੀਆਂ ਸੱਥਾਂ ਵਿੱਚ ਜਵਾਬਦੇਹ ਬਣਾਉਣਾ ਪਵੇਗਾ। ਸਾਨੂੰ ਗੰਭੀਰਤਾ ਨਾਲ ਤਕਦੀਰਾਂ 'ਤੇ ਟੇਕ ਛੱਡ ਕੇ ਤੇ ਤਦਬੀਰਾਂ ਬਣਾ ਕੇ ਵਧੀਆ ਸਮਾਜ ਬਣਾਉਣ ਵੱਲ ਕਦਮ ਚੁੱਕਣੇ ਪੈਣਗੇ, ਨਹੀਂ ਤਾਂ ਯਾਦ ਰੱਖਿਓ ਆਪਾਂ ਜਾਂ ਆਪਣੇ ਬੱਚੇ ਸੁਰੱਖਿਅਤ ਨਹੀਂ ਤੇ ਪਤਾ ਨਹੀਂ ਕਦੋਂ ਕੌਣ ਕਿਸ ਹਾਦਸੇ ਦਾ ਸ਼ਿਕਾਰ ਹੋ ਜਾਵੇ।

**98886-02191**

# ਬਾਲ ਪੰਨਾ-1



## ਦੁਨੀਆਂ ਦਾ ਸਭ ਤੋਂ ਛੋਟਾ ਪਰਬਤ

-ਬੂਟਾ ਸਿੰਘ ਵਾਕਫ਼

ਬੱਚਿਓ! ਤੁਸੀਂ ਦੁਨੀਆਂ ਦੀ ਸਭ ਤੋਂ ਉੱਚੀ ਪਰਬਤ ਚੋਟੀ ਬਾਰੇ ਜਾਣਦੇ ਹੀ ਹੋਵੋਗੇ। ਜੀ ਹਾਂ, ਮਾਉਂਟ ਐਵਰੇਸਟ ਦੁਨੀਆਂ ਦੀ ਸਭ ਤੋਂ ਪ੍ਰਸਿੱਧ ਪਰਬਤ ਚੋਟੀ ਹੈ ਜਿਹੜੀ ਕਿ ਦੁਨੀਆਂ ਭਰ ਦੀਆਂ ਪਰਬਤੀ ਚੋਟੀਆਂ ਨਾਲੋਂ ਉੱਚੀ ਹੈ। ਇਸ ਪਰਬਤ ਚੋਟੀ ਦੀ ਉਚਾਈ 8848 ਮੀਟਰ ਹੈ। ਦੁਨੀਆਂ ਦਾ ਹਰ ਸੈਲਾਨੀ ਇਸ ਪਰਬਤੀ ਚੋਟੀ ਤੇ ਚੜ੍ਹਣਾ ਚਾਹੁੰਦਾ ਹੈ ਅਤੇ ਇਹ ਗੱਲ ਵੀ ਸੱਚ ਹੈ ਕਿ ਹੁਣ ਤੱਕ ਸਭ ਤੋਂ ਵਧੇਰੇ ਸੈਲਾਨੀ ਇਸ ਪਰਬਤ ਚੋਟੀ ਨੂੰ ਸਰ ਕਰ ਚੁੱਕੇ ਹਨ। ਇਸ ਦੇ ਦੂਸਰੇ ਪਾਸੇ ਦੁਨੀਆਂ ਵਿਚ ਇੱਕ ਅਜਿਹਾ ਪਹਾੜ/ਪਹਾੜੀ ਵੀ ਹੈ ਜਿਹੜੀ ਦੁਨੀਆਂ ਦੀਆਂ ਸਾਰੀਆਂ ਪਹਾੜੀਆਂ ਨਾਲੋਂ ਛੋਟੀ ਹੈ ਅਤੇ ਦੁਨੀਆਂ ਦੇ ਬਹੁਤੇ ਲੋਕਾਂ ਨੂੰ ਇਸ ਪਰਬਤ ਬਾਰੇ ਪਤਾ ਵੀ ਨਹੀਂ ਹੈ। ਆਓ ਹੁਣ ਆਪਾਂ ਦੁਨੀਆਂ ਦੇ ਸਭ ਤੋਂ ਛੋਟੇ ਪਹਾੜ ਬਾਰੇ ਜਾਣੀਏ।



**ਸਥਿਤੀ ਅਤੇ ਆਕਾਰ** : ਦੁਨੀਆਂ ਦਾ ਸਭ ਤੋਂ ਛੋਟਾ ਪਹਾੜ/ਪਹਾੜੀ ਆਸਟ੍ਰੇਲੀਆ ਦੇ ਵਿਕਟੋਰੀਆ ਖੇਤਰ ਵਿਚ ਸਥਿਤ ਹੈ। ਇਸ ਛੋਟੇ ਪਰਬਤ ਦਾ ਨਾਂ ਮਾਉਂਟ ਵਿਚਪਰੂਫ ਹੈ। ਇਹ ਪਰਬਤ ਆਪਣੇ ਆਲੇ ਦੁਆਲੇ ਦੇ ਖੇਤਰ ਨਾਲੋਂ ਸਿਰਫ਼ 141 ਫੁੱਟ ਹੀ ਉੱਚਾ ਹੈ ਜਦ ਕਿ ਸਮੁੰਦਰ ਤਲ ਤੋਂ ਇਸ ਪਰਬਤ ਦੀ ਉਚਾਈ ਕਰੀਬ 485 ਫੁੱਟ ਹੈ। ਇਹ ਪਰਬਤ ਆਸਟ੍ਰੇਲੀਆ ਦੀਆਂ ਟੈਰਿਕ ਨਾਮੀ ਰੇਂਜ ਦੀਆਂ ਪਹਾੜੀਆਂ ਵਿਚ ਸਥਿਤ ਸਭ ਤੋਂ ਉੱਚਾ ਅਤੇ ਦੁਨੀਆਂ ਦਾ ਸਭ ਤੋਂ ਛੋਟਾ ਖ਼ੂਬਸੂਰਤ ਪਰਬਤ ਹੈ ਜੋ ਕਿ ਵਿਕਟੋਰੀਆ ਖੇਤਰ ਦੇ ਵਿਚਪਰੂਫ਼ ਕਸਬੇ ਵਿਚ ਸਥਿਤ ਹੈ। ਇੰਝ ਵੀ ਕਿਹਾ ਜਾ ਸਕਦਾ ਹੈ ਕਿ ਕਸਬਾ ਵਿਚਪਰੂਫ਼ ਮਾਊਂਟ ਵਿਚਪਰੂਫ਼ ਤੇ ਹੀ ਵਸਿਆ ਹੋਇਆ ਹੈ। ਇਸ ਪਰਬਤ ਦੇ ਸਿਖਰ ਤੇ ਪਹੁੰਚਣ ਲਈ ਅਨੇਕਾਂ ਰਸਤੇ ਹਨ। ਇਸ ਖੇਤਰ ਵਿਚ ਸਥਾਨਕ ਜੀਵਾਂ ਤੋਂ ਇਲਾਵਾ ਕੰਗਾਰੂ ਵੀ ਪਾਇਆ ਜਾਂਦਾ ਹੈ। ਇਥੋਂ ਦਾ ਮੌਸਮ ਲੋਕਾਂ ਦੇ ਰਹਿਣ ਯੋਗ ਹੈ।

**ਪਰਬਤ ਦਾ ਨਾਮਕਰਣ** : ਇਸ ਪਰਬਤ ਦਾ ਨਾਂ ਵਿਚਪਰੂਫ਼ ਕਸਬੇ ਦੇ ਨਾਂ ਤੇ ਰੱਖਿਆ ਗਿਆ ਹੈ। ਇਸ ਖੇਤਰ ਵਿਚ ਇਹ ਕਸਬਾ ਵਸਾਉਣ ਦੀ ਸ਼ੁਰੂਆਤ 1945 ਤੋਂ ਕੀਤੀ ਗਈ ਸੀ ਪ੍ਰੰਤੂ ਇਸ ਦਾ ਵਸੇਬਾ 1975 ਤੋਂ ਸ਼ੁਰੂ ਹੋ ਸਕਿਆ। ਇਸ ਕਸਬੇ ਦੀ ਕੁੱਲ ਆਬਾਦੀ ਕੇਵਲ 790 ਦੇ ਕਰੀਬ ਹੈ ਜਿਹੜੀ ਕਿ ਮਾਊਂਟ ਐਵਰੈਸਟ ਦੇ ਬੇਸ ਕੈਂਪ ਵਿਚ ਰਹਿਣ ਵਾਲੇ ਸੈਲਾਨੀਆਂ ਜਿਨ੍ਹਾਂ ਨੇ ਚੋਟੀ ਦੀ ਚੜ੍ਹਾਈ ਕਰਨੀ ਹੁੰਦੀ ਹੈ, ਦੀ ਗਿਣਤੀ ਤੋਂ ਵੀ ਘੱਟ ਹੈ। ਸ਼ਬਦ 'ਵਿਚਪਰੂਫ਼' ਉਥੋਂ ਦੀ ਸਥਾਨਕ ਭਾਸ਼ਾ ਦੇ ਸ਼ਬਦ 'ਵਿਚੀ' ਅਤੇ 'ਪਰੂਪ' ਦੇ ਸੁਮੇਲ ਤੋਂ ਬਣਿਆ ਹੈ ਜਿਸ ਦਾ ਅਰਥ ਹੈ ਪਹਾੜ ਉੱਪਰ ਹਰਿਆਵਲ। ਗਰੇਨਾਈਟ ਅਤੇ ਫਾਸਫੋਰਸ ਚਟਾਨ ਤੋਂ ਨਿਰਮਤ ਇਸ ਪਰਬਤ 'ਤੇ ਘਾਹ ਦਾ ਵਿਸ਼ਾਲ ਖੇਤਰ ਹੈ। ਇਸ ਦੀ ਚੋਟੀ ਕੋਣ (ਕੀਪ) ਵਰਗੀ ਤਿੱਖੀ ਹੈ। ਮਾਊਂਟ ਵਿਚਪਰੂਫ਼ ਦਾ ਆਪਣਾ ਹੀ ਵੱਖਰਾ ਖਣਿਜ ਪਦਾਰਥ ਹੈ ਜਿਸ ਨੂੰ ਵਿਚਪਰੂਫਾਈਟ ਕਿਹਾ ਜਾਂਦਾ ਹੈ। ਇਹ ਖਣਿਜ ਪਦਾਰਥ ਕੁਝ ਹੱਦ ਤੱਕ ਪਾਰਦਰਸ਼ੀ ਅਤੇ ਫਿੱਕੇ ਗੁਲਾਬੀ ਰੰਗ ਦਾ ਹੈ। ਵਿਕਟੋਰੀਆਂ ਵਿਚ ਇਸ ਖਣਿਜ ਦਾ ਮਿਲਣਾ ਨਾ-ਮਾਤਰ ਹੀ ਹੁੰਦਾ ਹੈ।

**ਸੈਲਾਨੀਆਂ ਲਈ ਖਿੱਚ ਦਾ ਕੇਂਦਰ** : ਇਹ ਛੋਟਾ ਪਰਬਤ ਉੱਥੇ ਰਹਿਣ ਵਾਲੇ ਲੋਕਾਂ ਦੇ ਜੀਵਨ ਦਾ ਧੁਰਾ ਹੈ। ਇਸ ਪਰਬਤ ਤੇ ਲੋਕ ਸਲਾਨਾ ਅਨਾਜ ਫੈਸਟੀਵਲ ਮਨਾਉਂਦੇ ਹਨ। ਇਸ ਤੋਂ ਇਲਾਵਾ ਇਹ ਪਰਬਤ ਉਨ੍ਹਾਂ ਲੋਕਾਂ ਲਈ ਸੈਰਗਾਹ ਦਾ ਕੇਂਦਰ ਵੀ ਹੈ। ਵੱਖ-ਵੱਖ ਪ੍ਰਕਾਰ ਦੀਆਂ ਸਥਾਨਕ ਖੇਡਾਂ ਵੀ ਇਸ ਪਹਾੜ ਤੇ ਕਰਵਾਈਆਂ ਜਾਂਦੀਆਂ ਹਨ। ਵਿਕਟੋਰੀਆ ਸਰਕਾਰ ਦੇ ਖੇਤਰੀ ਡਿਵੈਲਪਮੈਂਟ ਬੋਰਡ ਵੱਲੋਂ ਇਸ ਪਹਾੜ ਨੂੰ ਸੈਲਾਨੀਆਂ ਦੀ ਖਿੱਚ ਦਾ ਕੇਂਦਰ ਬਣਾਉਣ ਲਈ ਕਈ ਯੋਜਨਾਵਾਂ ਉਲੀਕੀਆਂ ਗਈਆਂ ਹਨ ਤੇ ਕਾਫ਼ੀ ਧਨ ਵੀ ਖ਼ਰਚ ਕੀਤਾ ਜਾ ਰਿਹਾ ਹੈ। ਭਵਿੱਖ ਵਿਚ ਇਸ ਪਹਾੜ ਤੇ ਸੈਲਾਨੀਆਂ ਦੀ ਗਿਣਤੀ ਵਧਣ ਦੀ ਸੰਭਾਵਨਾ ਵਿਖਾਈ ਦੇ ਰਹੀ ਹੈ।

**ਫੇਸਬੁੱਕ ਪੰਨਾ** : ਇਸ ਪਹਾੜ ਦਾ 'ਵਿਚਪਰੂਫ਼' ਨਾਂ ਦਾ ਆਪਣਾ ਫੇਸਬੁੱਕ ਪੰਨਾ ਵੀ ਹੈ ਜਿਸ ਨੂੰ ਹੁਣ ਤੱਕ ਸਿਰਫ਼ 147 ਲੋਕਾਂ ਨੇ ਹੀ ਪਸੰਦ ਕੀਤਾ ਹੈ ਜੋ ਕਿ ਬਹੁਤ ਹੀ ਘੱਟ ਹੈ। ਇਸ ਪੰਨੇ ਤੇ ਪਰਬਤ ਦੀਆਂ ਕੁਝ ਤਸਵੀਰਾਂ ਵੀ ਪਾਈਆਂ ਗਈਆਂ ਹਨ।

**98762 24461**



# ਬਾਲ ਪੰਨਾ-2

## ਕਿਤਾਬਾਂ

ਗਿਆਨ ਦਾ ਭੰਡਾਰ ਕਿਤਾਬਾਂ,
ਜ਼ਿੰਦਗੀ ਦਾ ਸ਼ਿੰਗਾਰ ਕਿਤਾਬਾਂ।
ਲਿਖਾਉਣ ਕਿਤਾਬਾਂ,ਸਿਖਾਉਣ ਕਿਤਾਬਾਂ,
ਜੀਵਨ ਸਾਡਾ ਬਣਾਉਣ ਕਿਤਾਬਾਂ।
ਪੜ੍ਹਾਂ ਕਿਤਾਬਾਂ, ਆਉਂਦਾ ਗਿਆਨ,
ਸਾਹਿਤ ਵੱਲ ਮੈਂ ਲਾਵਾਂ ਧਿਆਨ।
ਪੜ੍ਹ ਲਿਖ,ਆਪਣੀ ਮੰਜ਼ਿਲ ਪਾਓ,
ਮੰਜ਼ਿਲ ਵੱਲ ਲੈ ਜਾਣ ਕਿਤਾਬਾਂ।
ਪੱਤਿਆਂ ਵਾਂਗ ਵਧਦਾ ਏ ਗਿਆਨ,
ਕਿਤਾਬਾਂ ਵੱਲ ਜੇ ਕਰੀਏ ਧਿਆਨ।
ਗਿਆਨ ਦਾ ਨੇ ਭੰਡਾਰ ਕਿਤਾਬਾਂ,
ਸੁਪਨਿਆਂ ਦੀ ਨੇ ਖਾਣ ਕਿਤਾਬਾਂ।
ਆਓ, ਬੱਚਿਓ, ਕਿਤਾਬਾਂ ਪੜ੍ਹੀਏ,
ਜ਼ਿੰਦਗੀ ਵਿੱਚ ਕੁਝ ਵੱਖਰਾ ਕਰੀਏ।

**ਮਨਦੀਪ ਕੌਰ**
ਕਲਾਸ ਅੱਠਵੀਂ, ਸ. ਹ. ਸ. ਉਗਰਾਹਾਂ (ਸੰਗਰੂਰ)

## ਸੱਚੇ ਬੋਲ

ਭੂਤ ਪ੍ਰੇਤ ਦੀ ਹੋਂਦ ਨਾ ਕਾਈ,
ਤਰਕ ਨੇ ਇਹ ਗੱਲ ਸਮਝਾਈ।
ਅਧਿਆਪਕ ਇਹ ਹਮੇਸ਼ਾ ਆਖਦੇ,
ਵਹਿਮ, ਭਰਮਾਂ ਦੀ ਬਾਤ ਬਣਾਈ।
ਵਿਗਿਆਨ ਦੀ ਗੱਲ ਹਮੇਸ਼ਾ ਸੱਚੀ,
ਸੁਣ ਕੇ ਨਾ ਮੰਨਣਾ ਕਦੇ ਭਾਈ।
ਪਰਖ਼ ਪੜਚੋਲ ਹੀ ਕਰੇ ਫ਼ੈਸਲਾ,
ਸੱਚ ਦੇ ਮੂਹਰੇ ਨਹੀਂ ਸਫ਼ਾਈ।
ਭਰਮ ਭੁਲੇਖੇ,ਰਹਿਣ ਭਰਮਾਉਂਦੇ,
ਤਰਕ ਰੌਸ਼ਨੀ, ਕਰਦੀ ਰੁਸ਼ਨਾਈ।
ਕਿਸਮਤ, ਕਰਮਾਂ ਦੀ ਗੱਲ ਝੂਠੀ,
ਚੇਤਨਾ ਕਰਦੀ, ਇਹ ਸੁਣਵਾਈ।
ਤੁਰਨਾ, ਜਿੱਤਣਾ, ਜੇਕਰ ਚਾਹੁੰਦੇ,
ਮਿਹਨਤ, ਲਗਨ ਹੈ ਸੱਚੀ ਕਮਾਈ।

**ਅਵਨੀਤ**
ਕਲਾਸ: ਬਾਰ੍ਹਵੀਂ

## ਬੁੱਝ ਬੁਝਾਰਤ...*

ਗਿਆਨ, ਚੇਤਨਾ ਵੰਡਦੀ ਜਾਵੇ,
ਲੱਪ ਚਾਨਣ ਦੀ ਉਹ ਵਰਤਾਵੇ।

ਭਰਮ, ਭੁਲੇਖੇ ਕਰਦੀ ਦੂਰ,
ਕਰ ਮਨ ਰੌਸ਼ਨ, ਇਹ ਸਮਝਾਵੇ।

ਮਾਨਵ ਵਿਕਾਸ ਦੀ ਸਮਝ ਕਹਾਣੀ,
ਡਾਰਵਿਨ ਦੱਸਿਆ, ਸਭ ਨੂੰ ਭਾਵੇ।

ਗਿਆਨ, ਵਿਗਿਆਨ ਦੀ ਪਾਵੇ ਬਾਤ,
ਅਗਿਆਨ ਦੀ ਮਿਟ ਜਾਣੀ ਰਾਤ।

ਭਗਤ, ਸਰਾਭਿਆਂ ਦੀ ਲੋਅ ਵੰਡੇ,
ਕੀ, ਕਿਹੜੀ, ਹੈ, ਉਹ ਪ੍ਰਭਾਤ ..?

## ਨਵਾਂ, ਨਿਵੇਕਲਾ

ਹਮੇਸ਼ਾ ਚੰਗਾ ਬਣਨ ਅਤੇ ਦਿਖਣ ਦੀ ਕੋਸ਼ਿਸ਼ ਸਾਨੂੰ ਕੁਝ ਨਵਾਂ ਲੱਭਣ, ਕੁਝ ਨਵਾਂ ਕਰਨ ਤੋਂ ਰੋਕਦੀ ਹੈ। ਸਾਡੇ ਅੰਦਰਲਾ ਹੌਂਸਲਾ ਉੱਡ ਜਾਂਦਾ ਹੈ ਅਤੇ ਜਿੱਥੇ ਹੌਂਸਲੇ ਨੇ ਥਾਂ ਖਾਲੀ ਕੀਤੀ ਉੱਥੇ ਬੁਜ਼ਦਿਲੀ ਤੇ ਡਰ ਆਪਣੀ ਥਾਂ ਬਣਾ ਲੈਂਦਾ ਹੈ। ਜ਼ਿੰਦਗੀ ਦੀ ਇੱਕੋ ਹੀ ਲੀਹ ’ਤੇ ਤੁਰਦੇ ਰਹਿਣਾ ਜਿੰਨ੍ਹਾਂ ਸੌਖਾ ਹੁੰਦਾ ਹੈ ਓਨ੍ਹਾਂ ਹੀ ਰੁੱਖਾ ਤੇ ਬੇਜਾਨ ਹੁੰਦਾ ਹੈ। ਜਿੰਨ੍ਹਾਂ ਲੋਕਾਂ ਵਿੱਚ ਕੁਝ ਨਵਾਂ ਕਰ ਗੁਜਰਨ ਦਾ ਹੌਂਸਲਾ ਹੁੰਦਾ ਹੈ, ਜ਼ਿੰਦਾਦਿਲੀ ਅਤੇ ਉਤਸਾਹ ਭਰੀ ਜ਼ਿੰਦਗੀ ਸਿਰਫ ਓਨ੍ਹਾਂ ਦਾ ਹੀ ਬੂਹਾ ਖੜਕਾਉਂਦੀ ਹੈ। ਸਹੀ ਅਰਥਾਂ ਵਿੱਚ ਉਤਸ਼ਾਹ ਭਰਿਆ ਜੀਵਨ ਜਿਉਣ ਲਈ ਇਹ ਹੋਰ ਵੀ ਜ਼ਰੂਰੀ ਹੋ ਜਾਂਦਾ ਹੈ ਕਿ ਨਿਵਕਲੇਪਣ ਦੀ ਖੋਜ ਕੀਤੀ ਜਾਵੇ, ਨਵਾਂ ਰਾਹ ਬਣਾਇਆ ਜਾਵੇ, ਚੰਗਾਂ ਤੇ ਸਹੀ ਨਾ ਕਹਾਏ ਜਾਣ ਦੀ ਕੀਮਤ ’ਤੇ ਵੀ। **(ਬਾਲ ਮੈਗਜ਼ੀਨ ਕੋਂਪਲ ਚੋਂ)**

*ਤਰਕਸ਼ੀਲ ਚੇਤਨਾ ਪਰਖ ਪ੍ਰੀਖਿਆ

*ਕੇਸ ਰਿਪੋਰਟ*

# ਸਿਲਾਈ ਮਸ਼ੀਨਾਂ ਆਪਣੇ ਆਪ ਚੱਲਣ ਦਾ ਰਹੱਸ



**ਅਮਰ ਨਾਥ**

ਭਾਵੇਂ ਅਸੀਂ ਵਿਗਿਆਨ ਦੇ ਯੁੱਗ ਵਿੱਚ ਰਹਿ ਰਹੇ ਹਾਂ ਪਰ ਬਹੁਗਿਣਤੀ ਲੋਕਾਂ ਦੀ ਸੋਚ ਅੰਧਵਿਸ਼ਵਾਸਾਂ ਵਿੱਚ ਗ੍ਰਸੀ ਹੋਈ ਹੈ। ਵਿਗਿਆਨ ਦੀਆਂ ਖੋਜੀਆਂ ਸੁਖ ਸਹੂਲਤਾਂ ਤਾਂ ਮਾਣਦੇ ਹਾਂ, ਪਰ ਉਸ ਦੀ ਸੋਚ ਨਾਲ ਵਾਹ ਵਾਸਤਾ ਨਹੀਂ ਰੱਖਦੇ। ਘਰ ਪਰਿਵਾਰ ਵਿੱਚ ਕੋਈ ਅਸਧਾਰਨ ਘਟਨਾ ਵਾਪਰ ਜਾਵੇ ਤਾਂ ਉਸ ਦਾ ਕਾਰਣ ਖੋਜਣ ਦੀ ਬਜਾਏ ਅੰਧਵਿਸ਼ਵਾਸਾਂ ਦਾ ਰਾਹ ਫੜ੍ਹ ਲੈਂਦੇ ਹਨ।

ਇਹ ਰਹੱਸਮਈ ਘਟਨਾ ਪਹਾੜੀ ਖ਼ੇਤਰ ਦੇ ਇੱਕ ਪਿੰਡ ਦੀ ਹੈ। ਪਰਿਵਾਰ ਦੀ ਸੀਮਾ ਨਾਂ ਦੀ ਲੜਕੀ ਅੱਠਵੀਂ ਕਲਾਸ ਵਿੱਚ ਪੜ੍ਹਦੀ ਸੀ। ਸਕੂਲ ਘਰ ਤੋਂ ਤਿੰਨ ਕਿਲੋਮੀਟਰ ਦੀ ਦੂਰੀ ਤੇ ਸੀ। ਉਹ ਆਪਣੀ ਇੱਕ ਗੁਆਂਢਣ ਸਹੇਲੀ ਨਾਲ ਸਕੂਲ ਜਾਂਦੀ ਸੀ। ਪੜ੍ਹਨ ਵਿੱਚ ਉਹ ਹੁਸ਼ਿਆਰ ਵਿਦਿਆਰਥਣ ਸੀ। ਘਰ ਆ ਕੇ ਪਹਿਲਾਂ ਸਕੂਲੋਂ ਮਿਲਿਆ ਕੰਮ ਕਰਦੀ ਤੇ ਸਮਾਂ ਮਿਲਣ ਤੇ ਮਾਂ ਨਾਲ ਘਰ ਦੇ ਕੰਮ ਵਿੱਚ ਹੱਥ ਵਟਾ ਦਿੰਦੀ। ਇਕ ਦਿਨ ਬਾਅਦ ਦੁਪਹਿਰ ਦਾ ਵਕਤ ਸੀ। ਸੀਮਾ ਸਕੂਲੋਂ ਆ ਕੇ ਆਪਣੇ ਕਮਰੇ ਵਿੱਚ ਸੌਂ ਗਈ। ਘਰਦਿਆਂ ਨੇ ਅਚਾਨਕ ਸਿਲਾਈ ਮਸ਼ੀਨ ਦੇ ਚੱਲਣ ਦੀ ਆਵਾਜ਼ ਸੁਣੀ। ਸਿਲਾਈ ਮਸ਼ੀਨ ਨੂੰ ਆਪੇ ਚਲਦਾ ਵੇਖ ਸੀਮਾ ਦੀ ਮਾਂ ਘਬਰਾ ਗਈ। ਉਸ ਨੇ ਰੌਲਾ ਪਾਇਆ ਤਾਂ ਪਰਿਵਾਰ ਦੇ ਸਾਰੇ ਮੈਂਬਰ ਇਕੱਠੇ ਹੋ ਗਏ। ਸਾਰੇ ਇਹ ਵੇਖ ਕਿ ਹੈਰਾਨ ਹੋਏ ਤੇ ਡਰ ਵੀ ਗਏ। ਕਿਸੇ ਦੇ ਹੱਥ ਲਾਉਣ ਤੋਂ ਬਿਨਾਂ ਮਸ਼ੀਨ ਦਾ ਆਪਣੇ ਆਪ ਚੱਲਣਾ, ਸਮਝ ਤੋਂ ਬਾਹਰ ਸੀ। ਕੁਛ ਪਲਾਂ ਬਾਅਦ ਦੂਸਰੇ ਕਮਰੇ ਵਿੱਚ ਪਈ ਸਿਲਾਈ ਮਸ਼ੀਨ ਵੀ ਚੱਲਣ ਲੱਗ ਪਈ। ਸੀਮਾ ਆਪਣੇ ਕਮਰੇ ਚੋਂ ਬਾਹਰ ਆਈ ਤੇ ਅਚਾਨਕ ਬੇਹੋਸ਼ ਹੋ ਕੇ ਡਿੱਗ ਪਈ।

ਘਰਦੇ ਮਸ਼ੀਨ ਨੂੰ ਛੱਡ ਸੀਮਾ ਨੂੰ ਸੰਭਾਲਣ ਲੱਗੇ। ਹੋਸ਼ ਆਉਣ ਤੇ ਉਹ ਚੀਕਾਂ ਮਾਰਨ ਲੱਗ ਪਈ। ਫ਼ਿਰ ਉਸਨੇ ਸਿਰ ਵੀ ਘੁਮਾਉਣਾ ਸ਼ੁਰੂ ਕਰ ਦਿੱਤਾ। ਪਰਿਵਾਰ ਲਈ ਇਹ ਅਲੋਕਾਰੀ ਰਹੱਸਮਈ ਘਟਨਾ ਸੀ। ਸੀਮਾ ਰਾਤ ਭਰ ਨਾ ਸੁੱਤੀ। ਦੋ ਤਿੰਨ ਦਿਨ ਉਹ ਇਸੇ ਹਾਲਤ ਵਿੱਚ ਰਹੀ। ਪੁਰਾਣੇ ਖਿਆਲਾਂ ਵਾਲੇ ਪਰਿਵਾਰ ਮੈਂਬਰ ਇਹੋ ਸਮਝੇ ਕਿ ਸੀਮਾ ਨੂੰ ਕੁਝ ਹੋ ਗਿਆ ਹੈ। ਉਹ ਉਸਦੇ ਇਲਾਜ ਵਾਸਤੇ ਤਾਂਤਰਿਕਾਂ, ਚੇਲਿਆਂ ਵੱਲ ਹੋ ਤੁਰੇ। ਲੜਕੀ ਮਗਰ ਕਿਸੇ ਪ੍ਰੇਤ ਦਾ ਸਾਇਆ ਹੈ। ਇਸ ਨੂੰ ਕਿਸੇ ਨੇ ਕੁਝ ਕਰਵਾ ਦਿੱਤਾ ਹੈ। ਇਸ ਤੇ ਕੋਈ ਬਦਰੂਹ ਕਬਜ਼ਾ ਕਰਨਾ ਚਾਹੁੰਦੀ ਹੈ। ਉਹ ਜਿਸ ਕੋਲ ਵੀ ਗਏ, ਇਹੋ ਦੱਸਿਆ ਤੇ ਧਾਗੇ, ਤਵੀਤ ਦੇ ਮੋੜ ਦਿੱਤਾ। ਸੀਮਾ ਦੀ ਹਾਲਤ ਵਿੱਚ ਕੋਈ ਸੁਧਾਰ ਨਾ ਹੋਇਆ। ਉਸਦਾ ਸਕੂਲ ਜਾਣਾ ਬੰਦ ਹੋ ਗਿਆ। ਉਸਨੇ ਖਾਣਾ ਪੀਣਾ ਵੀ ਛੱਡ ਦਿੱਤਾ। ਮਸ਼ੀਨਾਂ ਆਪਣੇ ਆਪ ਚਲਣੀਆਂ ਵੀ ਬੰਦ ਨਾ ਹੋਈਆਂ। ਕਦੇ ਦਿਨੇ, ਕਦੇ ਦੁਪਹਿਰੇ ਤੇ ਕਦੇ ਰਾਤ ਨੂੰ ਸਿਲਾਈ ਮਸ਼ੀਨ ਦੇ ਆਪੇ ਚੱਲਣ ਦੀ ਆਵਾਜ਼ ਸੁਣਕੇ ਘਰਦੇ ਡਰਨ ਲਗਦੇ। ਪਹਾੜੀ ਪਿੰਡ ਹੋਣ ਕਰਕੇ ਆਬਾਦੀ ਘੱਟ ਸੀ ਤੇ ਡਾਕਟਰ ਦੀ ਸਹੂਲਤ ਵੀ ਨਹੀਂ ਸੀ। ਅਜਿਹੇ ਖ਼ੇਤਰਾਂ ਵਿੱਚ ਅਗਿਆਨਤਾ ਤੇ ਅੰਧਵਿਸ਼ਵਾਸਾਂ ਦੀ ਜਕੜ ਜ਼ਿਆਦਾ ਹੁੰਦੀ ਹੈ।

ਸੀਮਾ ਨੂੰ ਡਾਕਟਰਾਂ ਨੂੰ ਵੀ ਚੈੱਕ ਕਰਵਾਇਆ ਗਿਆ। ਰਿਪੋਰਟਾਂ ਠੀਕ ਸਨ, ਕੋਈ ਬਿਮਾਰੀ ਨਹੀਂ ਸੀ। ਅਜਿਹੀ ਹਾਲਤ ਵਿੱਚ ਰਿਸ਼ਤੇਦਾਰਾਂ ਨੇ ਸੀਮਾ ਦੇ ਮਾਂ ਬਾਪ ਨੂੰ ਇਹ ਜਚਾ ਦਿੱਤਾ ਕਿ ਇਸ ਇਲਾਜ ਸਿਆਣਿਆਂ ਕੋਲ ਹੀ ਸੰਭਵ ਹੈ। ਉਹਨਾਂ ਸੀਮਾ ਦੇ ਇਲਾਜ ਲਈ ਹਿਮਾਚਲ ਤੋਂ ਬਾਹਰ ਦੇ ਚੇਲਿਆਂ, ਤਾਂਤਰਿਕਾਂ ਕੋਲ ਜਾਣਾ ਸ਼ੁਰੂ ਕੀਤਾ। ਸਾਲ ਭਰ ਭਟਕਦੇ ਰਹੇ। ਪੈਸਾ ਲੁਟਾਇਆ, ਪਰ ਕੁਝ ਵੀ ਹੱਥ ਪੱਲੇ ਨਾ ਪਿਆ। ਅਖ਼ੀਰ ਕਿਸੇ ਰਿਸ਼ਤੇਦਾਰ ਰਾਹੀਂ ਉਹਨਾਂ ਦਾ ਸਾਡੇ ਨਾਲ ਮੇਲ ਹੋਇਆ। ਅਸੀਂ ਉਹਨਾਂ ਦੇ ਘਰ ਜਾ ਕੇ ਮੁਢਲੀ ਪੜਤਾਲ ਕੀਤੀ। ਮਾਨਸਿਕ ਪ੍ਰੇਸ਼ਾਨੀ, ਬੋਝ ਤੇ ਡਰ ਨੇ ਸੀਮਾ ਦੇ ਮਨ ਤੇ ਗਹਿਰਾ ਅਸਰ ਪਾਇਆ ਸੀ।

ਉਸਦੀ ਸਹੇਲੀ ਨੇ ਇਸ ਡਰ ਦਾ ਮੁੱਢ ਬੰਨ੍ਹਿਆ। ਇੱਕ ਦਿਨ ਸੀਮਾ ਉਹਨਾਂ ਦੇ ਘਰ ਗਈ ਤਾਂ ਇੱਕ ਲੜਕੇ ਨੇ ਉਸ ਨਾਲ ਦੁਰ ਵਿਵਹਾਰ ਕੀਤਾ। ਜਿਸ ਵਿੱਚ ਉਸ ਦੀ ਸਹੇਲੀ ਵੀ ਸ਼ਾਮਲ ਸੀ। ਸੀਮਾ ਨੂੰ ਆਪਣੀ ਸਹੇਲੀ ਤੋਂ ਇਹ ਆਸ ਹਰਗਿਜ਼ ਨਹੀਂ ਸੀ। ਇਸ ਵਿਵਹਾਰ ਨੇ ਉਸਦਾ ਮਨ ਉਚਾਟ ਕਰ ਦਿੱਤਾ। ਇਹ ਗੱਲ ਉਸਦੇ ਕੋਮਲ ਮਨ ਤੇ ਡਰ ਬਣ ਕੇ ਬਹਿ ਗਈ। ਪਰਿਵਾਰ ਮੈਂਬਰਾਂ ਦੇ ਆਪੋ ਆਪਣੇ ਕੰਮਾਂ ਵਿਚਲੇ ਰੁਝੇਵਿਆਂ ਤੇ ਉਸ ਵੱਲੋਂ ਬੇਧਿਆਨੀ ਨੇ ਉਸਨੂੰ ਹੋਰ ਨਿਰਾਸ਼ ਕੀਤਾ। ਉਹ ਆਪਣੇ ਮਨ ਦੇ ਵਹਿਣ ਵਿੱਚ ਵਹਿਣ ਲੱਗੀ। ਇਸੇ ਨਿਰਾਸ਼ਾ ਵਿੱਚੋਂ ਸਿਲਾਈ ਮਸ਼ੀਨਾਂ ਦੇ ਆਪਣੇ ਆਪ

*...ਬਾਕੀ ਸਫਾ 33 'ਤੇ*

# ਬਰਬਾਦੀ ਤੋਂ ਜ਼ਿੰਦਗੀ ਵੱਲ



**ਅਜਾਇਬ ਜਲਾਲਆਣਾ**

ਰਾਹੁਲ ਦਸਵੀਂ ਜਮਾਤ ਦਾ ਵਿਦਿਆਰਥੀ ਜੋ ਘਰਦਿਆਂ ਤੋਂ ਅਕਸਰ ਪਿਸਤੌਲ ਦੀ ਮੰਗ ਕਰਦਾ। ਕੋਈ ਵੱਡਾ ਗੈਂਗਸਟਰ ਬਣਕੇ ਆਪਣਾ ਨਾਂ ਰੌਸ਼ਨ ਕਰਨ ਦੀ ਗੱਲ ਕਹਿੰਦਾ ਰਹਿੰਦਾ ਸੀ। ਉਹ ਹੁਣ ਕਈ ਦਿਨਾਂ ਤੋਂ ਸਕੂਲ ਨਹੀਂ ਸੀ ਜਾ ਰਿਹਾ। ਸਕੂਲ ਵਿੱਚ ਲੜਾਈ ਝਗੜੇ ਕਰਨ ਦੀ ਸ਼ਿਕਾਇਤ ਆਉਂਦੇ ਰਹਿਣ ਕਰਕੇ ਘਰ ਦੇ ਉਸਨੂੰ ਧੱਕੇ ਨਾਲ਼ ਸਕੂਲ ਭੇਜਣ ਦੀ ਜ਼ਿਦ ਤੇ ਅੜੇ ਰਹਿੰਦੇ ਪਰ ਉਹ ਨਾ ਜਾਂਦਾ। ਪਹਿਲਾਂ ਮਾਂ-ਬਾਪ ਦੇ ਆਖੇ ਲਗਦਾ ਪਰ ਹੁਣ ਉਹ ਉਹਨਾਂ ਦਾ ਕਿਹਾ ਘੱਟ ਈ ਮੰਨਦਾ ਸੀ। ਦੇਰ ਰਾਤ ਤੱਕ ਇਕੱਲਾ ਚੁੱਪ-ਚਾਪ ਟੀ.ਵੀ. ਵੇਖਣਾ, ਸਵੇਰੇ ਦੇਰ ਨਾਲ ਉੱਠਣਾ ਫੇਰ ਸਾਰਾ ਦਿਨ ਘਰੇ ਹੀ ਪਏ ਰਹਿਣਾ। ਉਸਦਾ ਵਿਵਹਾਰ ਹੁਣ ਪੂਰੀ ਤਰਾਂ ਬਦਲ ਚੁਕਾ ਸੀ, ਬੱਸ ਇੱਕ ਦੋ ਦੋਸਤ, ਖਾਸ ਕਰਕੇ ਇੱਕ ਜਿਸ ਨਾਲ਼ ਬਾਹਰ ਜਾਣ ਤੇ ਘਰ ਦੇ ਉਸਨੂੰ ਤਾੜਦੇ ਰਹਿੰਦੇ।

ਉਸਦੇ ਇਸ ਬਦਲੇ ਵਿਵਹਾਰ ਤੋਂ ਮਾਂ-ਬਾਪ ਹੁਣ ਬਹੁਤ ਫ਼ਿਕਰਮੰਦ ਹਨ,ਉਸਨੂੰ ਕਿਸੇ ਕੰਮ ਤੇ ਲਾਇਆ, ਇੱਕ ਦੋ ਦਿਨਾਂ ਬਾਅਦ ਉਹ ਮੁੜ ਫਿਰ ਨਹੀਂ ਗਿਆ। ਕਦੀ ਨਸ਼ੇੜੀਆਂ ਦੀ ਸੰਗਤ ਨਾ ਪੈ ਜਾਏ। ਇਸ ਫ਼ਿਕਰ ਤੇ ਮੁੰਡੇ ਨੂੰ ਰਿਸ਼ਤੇਦਾਰ, ਸਕੇ ਸਬੰਧੀ ਵਾਧੂ ਸਲਾਹਾਂ ਦੇਣ ਵਾਲ਼ੇ ਮਿਲਦੇ, ਅਖੇ ਪੜ੍ਹਲਾ ਜ਼ਿੰਦਗੀ ਬਣ ਜਾਊ...।

ਮਾਪੇ ਆਪਣੇ ਲੜਕੇ ਦੀਆਂ ਆਦਤਾਂ ਤੋਂ ਪ੍ਰੇਸ਼ਾਨ ਸਨ। ਚੇਲਿਆਂ, ਤਾਂਤਰਿਕਾਂ ਦਾ ਸਹਾਰਾ ਵੀ ਕੰਮ ਨਾ ਆਇਆ। ਚੌਂਕੀਆਂ ਭਰਦੇ ਰਹੇ, ਧਨ ਲੁਟਾਉਂਦੇ ਰਹੇ। ਆਖਿਰ ਤਰਕਸ਼ੀਲ ਮਸ਼ਵਰਾ ਕੇਂਦਰ ਵਿਚ ਉਸ ਨਾਲ਼ ਕੀਤੀ ਗੱਲਬਾਤ ਤੋਂ ਬਾਅਦ ਮਹੱਤਵਪੂਰਨ ਤੱਥ ਸਾਮ੍ਹਣੇ ਆਏ। ਉਸਦਾ ਦਸਵੀਂ ਕਲਾਸ ਵਿੱਚ ਇਹ ਦੂਜਾ ਵਰ੍ਹਾ ਹੈ,ਉਸਨੂੰ ਹਿਸਾਬ ਦਾ ਵਿਸ਼ਾ ਬਹੁਤ ਬੋਰਿੰਗ ਲਗਦਾ ਹੈ। ਉਹ ਅੰਤਰਮੁਖੀ ਹੈ, ਪਰ ਉਹ ਆਪਣੀ ਪੜ੍ਹਾਈ ਸਕੂਲ ਵਿੱਚ ਨਹੀਂ ਕਰਨਾ ਚਾਹੁੰਦਾ। ਉਥੋਂ ਦਾ ਮਾਹੌਲ ਠੀਕ ਨਹੀਂ ਉਸਦੀ ਕਲਾਸ ਵਿੱਚ ਕੁੱਝ ਮੁੰਡਿਆਂ ਦਾ ਗਰੁੱਪ ਉਸਨੂੰ ਤੰਗ ਪ੍ਰੇਸ਼ਾਨ ਕਰਦਾ ਰਹਿੰਦਾ। ਉਹਨਾਂ ਨੇ ਉਸਨੂੰ ਇੱਕ ਵਾਰ ਕੁੱਟਿਆ ਵੀ ਸੀ। ਇਸਦਾ ਬਦਲਾ ਲੈਣ ਲਈ ਉਹ ਇੱਕ ਵਾਰ ਉਸ ਗਰੁੱਪ ਵਾਲ਼ੇ ਇੱਕ ਮੁੰਡੇ ਦਾ ਸਿਰ ਵੀ ਪਾੜ ਆਇਆ। ਫੇਰ ਉਹਨਾਂ ਇਸਦੇ ਦੋਸਤ ਦਾ ਸਿਰ ਪਾੜ ਦਿੱਤਾ, ਗੱਲ ਥਾਣੇ ਤੱਕ ਵੀ ਪਹੁੰਚ ਗਈ।

ਹੁਣ ਉਹ ਘਰ ਦਿਆਂ ਤੋਂ ਬਾਗ਼ੀ ਹੋਣ ਦੀ ਹਾਲਤ 'ਚ ਸੀ, ਕਿਉਂਕਿ ਉਸਨੂੰ ਸਮਝਾਉਣ ਵਾਲ਼ੇ ਉਸਦੀ ਅਸਲੀ ਸੱਮਸਿਆ ਜਾਨਣ ਦੀ ਬਜਾਏ ਉਸੇ ਚੋਂ ਨੁਕਸ ਲੱਭ ਰਹੇ ਸਨ। ਉਸਨੇਂ ਅੱਗੇ ਦੱਸਿਆ ਮੇਰੇ ਘਰ ਦੇ ਮੈਨੂੰ ਪਿਆਰ ਘੱਟ ਨਫ਼ਰਤ ਜ਼ਿਆਦਾ ਕਰਦੇ ਹਨ।

ਸਾਡੇ ਸੁਝਾਅ:

* ਪਰਿਵਾਰ ਵੱਲੋਂ ਉਸਨੂੰ ਪਿਆਰ ਅਤੇ ਹਮਦਰਦੀ ਮਿਲੇ।
* ਕਿਸੇ ਨਜਦੀਕੀ, ਰਿਸ਼ਤੇਦਾਰ ਜਾਂ ਪਰਿਵਾਰਿਕ ਮੈਂਬਰਾਂ ਵੱਲੋਂ ਬਿਨਾਂ ਮੰਗੀ ਸਲਾਹ ਨਾਂ ਦਿੱਤੀ ਜਾਵੇ।
* ਹੁਣ ਇਹ ਕਹਿਣਾ ਮੁੰਡਾ ਸਾਡਾ ਠੀਕ ਐ,ਇਸਨੂੰ ਕੁੱਝ ਨਹੀਂ ਹੋਇਆ।
* ਉਸ ਮੁੰਡੇ ਨੂੰ ਹੁਣ ਲੜਾਈ-ਝਗੜਿਆਂ ਬਾਰੇ ਵਿਚਾਰ ਛੱਡਕੇ ਇੱਕ ਚੰਗੇ ਇਨਸਾਨ ਬਣਨ ਵੱਲ ਧਿਆਨ ਦੇਣ ਅਤੇ ਪਿਛਲੀਆਂ ਘਟਨਾਵਾਂ ਤੋਂ ਸਬਕ ਲੈਣ ਦੇ ਸੁਝਾਅ ਦਿੱਤੇ ਗਏ। ਗੈਂਗਸਟਰਾਂ ਦੀ ਵਾਸਤਵਿਕ ਜਿੰਦਗੀ ਬਾਰੇ ਜਾਣੂ ਕਰਵਾਇਆ ਗਿਆ।

ਅੱਗੇ ਤੋਂ ਕੋਈ ਵੀ ਸੱਮਸਿਆ ਹੋਵੇ ਸੰਪਰਕ ਕਰਦੇ ਰਹਿਣਾ ਆਦਿ ਤੇ ਉਸਦਾ ਬਾਪ ਵੀ ਨਾਲ਼ ਬੈਠਾ ਇਹਨਾਂ ਗੱਲਾਂ ਨੂੰ ਗੰਭੀਰਤਾ ਨਾਲ਼ ਸੁਣ ਤੇ ਸਮਝ ਰਿਹਾ ਸੀ,ਤੇ ਉਪਰੋਕਤ ਸੁਝਾਵਾਂ ਤੇ ਅਮਲ ਕਰਨ ਲਈ ਹਾਮੀ ਭਰੀ। ਉਸ ਨਾਲ਼ ਕੀਤੀ ਗਈ ਅਪਣੱਤ ਭਰੀ ਗੱਲਬਾਤ ਅਤੇ ਇਹਨਾਂ ਸੁਝਾਵਾਂ ਤੋਂ ਬਾਅਦ ਹੁਣ ਉਸ ਮੁੰਡੇ ਦੇ ਚਿਹਰੇ ਤੇ ਖ਼ਾਮੋਸ਼ੀ ਦੀ ਬਜਾਏ ਖੁਸ਼ੀ ਝਲਕ ਰਹੀ ਸੀ।

094167-24331

---

***ਸਫਾ 32 ਦਾ ਬਾਕੀ...***

ਚੱਲਣ ਦੀਆਂ ਰਹੱਸਮਈ ਘਟਨਾਵਾਂ ਉਪਜੀਆਂ।

ਦੋ ਤਿੰਨ ਬੈਠਕਾਂ ਦੀ ਕੌਂਸਲਿੰਗ ਨਾਲ ਅਸੀਂ ਸੀਮਾ ਦੇ ਮਨ ਵਿਚਲੇ ਭਰਮ ਭੁਲੇਖੇ ਦੂਰ ਕਰਨ ਵਿੱਚ ਸਫ਼ਲ ਹੋਏ। ਉਸਦੇ ਪਰਿਵਾਰ ਨੇ ਵੀ ਪੂਰਾ ਸਹਿਯੋਗ ਕੀਤਾ। ਡਰ, ਭੁਲੇਖੇ ਦੂਰ ਹੋਣ ਤੇ ਸੀਮਾ ਸਧਾਰਨ ਹਾਲਤ ਵਿੱਚ ਆ ਗਈ ਤੇ ਮੁੜ ਸਕੂਲ ਜਾਣ ਲੱਗੀ। ਘਰ ਵਿੱਚ ਸਿਲਾਈ ਮਸ਼ੀਨਾਂ ਦੇ ਆਪਣੇ ਆਪ ਚੱਲਣ ਦੀਆਂ ਘਟਨਾਵਾਂ ਮੁੜ ਕਦੇ ਨਹੀਂ ਵਾਪਰੀਆਂ।

78887-68399

# ਤੀਸਰੀ ਚੇਤਨਾ ਪਰਖ਼ ਪ੍ਰੀਖਿਆ- ਸੁਖਦ ਅਨੁਭਵ

ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਵਿਦਿਆਰਥੀਆਂ ਨੂੰ ਵਿਗਿਆਨਕ ਚੇਤਨਾ ਦੀ ਜਾਗ ਲਗਾਉਣ ਹਿਤ ਸ਼ੁਰੂ ਕੀਤੀ ਗਈ ਚੇਤਨਾ ਪਰਖ ਪ੍ਰੀਖਿਆ ਤਰਕਸ਼ੀਲ ਕਾਮਿਆਂ ਦੇ ਸੁਹਿਰਦ ਯਤਨਾਂ ਸਦਕਾ ਉਦੇਸ਼ ਦੀ ਪੂਰਤੀ ਵੱਲ ਵਧਣ ਲੱਗੀ ਹੈ। ਇਸ ਸਾਲ ਦੀ ਹਾਲ ਹੀ ਵਿਚ ਮੁਕੰਮਲ ਹੋਈ ਇਸ ਪ੍ਰੀਖਿਆ ਨੇ ਪ੍ਰੇਰਨਾ ਤੇ ਉਤਸ਼ਾਹ ਭਰਨ ਵਾਲਾ ਕੰਮ ਕੀਤਾ ਹੈ।

10 ਅਗਸਤ ਨੂੰ ਪੰਜਾਬ ਭਰ ਦੇ 292 ਪ੍ਰੀਖਿਆ ਕੇਂਦਰਾਂ ਤੇ ਲਗਭਗ 19 ਹਜ਼ਾਰ ਵਿਦਿਆਰਥੀਆਂ ਨੇ ਚੇਤਨਾ ਪਰਖ ਪ੍ਰੀਖਿਆ ਦਿੱਤੀ। ਪ੍ਰਸ਼ਨ ਪੱਤਰ ਵਿਚ ਵਿਦਿਆਰਥੀਆਂ ਤੋਂ ਇਸ ਪ੍ਰੀਖਿਆ ਬਾਰੇ ਪੁੱਛੀ ਗਈ ਟਿੱਪਣੀ ਤੇ ਸੁਝਾਵਾਂ ਵਿਚ ਵਿਦਿਆਰਥੀਆਂ ਨੇ ਦਿਲਚਸਪ ਤੇ ਉਤਸ਼ਾਹ ਵਾਲੀਆਂ ਗੱਲਾਂ ਦਾ ਜ਼ਿਕਰ ਕੀਤਾ। ਪਰਖ਼ ਪ੍ਰੀਖਿਆ ਜਲ੍ਹਿਆਂ ਵਾਲਾ ਬਾਗ ਦੀ ਸ਼ਹਾਦਤ ਸ਼ਤਾਬਦੀ ਨੂੰ ਸਮਰਪਿਤ ਹੋਣ ਕਰਕੇ ਵਿਦਿਆਰਥੀਆਂ ਨੇ ਸ਼ਹੀਦਾਂ ਬਾਰੇ ਮਿਲੀ ਜਾਣਕਾਰੀ ਨੂੰ ਪ੍ਰੇਰਣਾ ਸਰੋਤ ਮੰਨਿਆ। ਵਿਦਿਆਰਥੀਆਂ ਨੇ ਲਿਖਿਆ ਕਿ ਸਾਡੇ ਸਮਾਜ ਵਿਚ ਵਹਿਮਾਂ ਭਰਮਾਂ ਤੇ ਅੰਧਵਿਸ਼ਵਾਸ਼ਾਂ ਦਾ ਬੋਲ ਬਾਲਾ ਹੈ, ਇਸ ਪ੍ਰੀਖਿਆ ਨੇ ਉਨ੍ਹਾਂ ਦੀ ਚੇਤਨਾਂ ਵਾਲੀ ਅੱਖ ਖੋਹਲੀ ਹੈ ਤੇ ਉਨ੍ਹਾਂ ਨੂੰ ਤਰਕਸ਼ੀਲ ਵਿਚਾਰਾਂ ਦੀ ਰੌਸ਼ਨੀ ਵਿਚ ਜ਼ਿੰਦਗੀ ਵਿਚ ਅੱਗੇ ਵਧਣ ਲਈ ਪ੍ਰੇਰਿਆ ਹੈ।

ਪ੍ਰੀਖਿਆ ਦੇਣ ਵਾਲੇ ਵਿਦਿਆਰਥੀਆਂ ਰਾਹੀਂ ਵਿਗਿਆਨਕ ਚੇਤਨਾ ਦਾ ਸੁਨੇਹਾ ਮਾਪਿਆਂ ਤੱਕ ਵੀ ਪੁੱਜਾ ਹੈ। ਜਿਹੜਾ ਇਕ ਗਿਣਨਯੋਗ ਕਾਰਜ ਹੈ। ਵਿਦਿਆਰਥੀਆਂ ਵੱਲੋਂ ਦਿੱਤੇ ਸੁਝਾਵਾਂ ਦਾ ਸੰਖੇਪ ਰੂਪ ਉਨ੍ਹਾਂ ਦੀਆਂ ਭਾਵਨਾਵਾਂ ਦੀ ਤਰਜਮਾਨੀ ਕਰਦਾ ਹੈ।

* ਇਸ ਪ੍ਰੀਖਿਆ ਰਾਹੀਂ ਮੈਨੂੰ ਬਹੁਤ ਜਾਣਕਾਰੀ ਮਿਲੀ। ਚੇਤਨਾ ਪਰਖ਼ ਪ੍ਰੀਖਿਆ ਰਾਹੀਂ ਮੇਰਾ ਪਰਿਵਾਰ ਵਹਿਮਾਂ ਭਰਮਾਂ ਵਿੱਚੋਂ ਬਾਹਰ ਨਿਕਲ ਗਿਆ। ਮੈਂ ਚਾਹੁੰਦੀ ਹਾਂ ਕਿ ਇਹ ਪ੍ਰੀਖਿਆ ਹਰ ਸਾਲ ਕਰਵਾਈ ਜਾਵੇ। ਜਿਸ ਰਾਹੀਂ ਬੱਚੇ ਵਹਿਮਾਂ-ਭਰਮਾਂ ਵਿੱਚੋਂ ਨਿਕਲ ਜਾਣ। ਲਵਪ੍ਰੀਤ ਕੌਰ, ਕਲਾਸ ਨੌਵੀਂ 'ਏ', ਸ.ਸ.ਸ.ਸ. ਸੋਹਣਗੜ੍ਹ (ਫ਼ਜ਼ਿਲਕਾ)

* ਮੈਂ ਪਹਿਲੀ ਵਾਰ ਇਸ ਕਿਤਾਬ ਵਿਚ ਸ਼ਹੀਦ ਭਗਤ ਸਿੰਘ ਤੇ ਸ਼ਹੀਦ ਉਧਮ ਸਿੰਘ ਦੀਆਂ ਤਸਵੀਰਾਂ ਦੇਖੀਆਂ। ਮੈਨੂੰ ਪਹਿਲੀ ਵਾਰ ਪਤਾ ਲੱਗਾ ਕਿ ਜਾਦੂਗਰਾਂ ਕੋਲ ਕੋਈ ਜਾਦੂ ਨਹੀਂ ਹੁੰਦਾ। ਆਸ਼ੂ, ਕਲਾਸ ਛੇਵੀਂ, ਸ.ਹ.ਸ. ਮਟੌਰ (ਮੋਹਾਲੀ)

* ਮੈਨੂੰ ਜਿਹੜੇ ਪਾਠ ਕਿਤਾਬ ਵਿੱਚੋਂ ਜਿਆਦਾ ਪਸੰਦ ਆਏ ਉਹ ਸਨ- ਭੂਤ ਦੀਆਂ ਝਾਂਜਰਾਂ ਤੇ ਸੱਪਾਂ ਦਾ ਜੀਵਨ ਪਰ ਕੁੱਝ ਸ਼ਬਦ ਪਾਠ ਵਿੱਚੋਂ ਸਮਝ ਨਹੀਂ ਆਏ। ਮੋਨਿਕਾ, ਸੱਤਵੀਂ 'ਏ', ਸ.ਹ.ਸ. ਮਟੌਰ (ਮੋਹਾਲੀ)

* ਪਹਿਲਾਂ ਮੈਨੂੰ ਹਨ੍ਹੇਰੇ ਵਿੱਚ ਭੂਤਾਂ ਪ੍ਰੇਤਾਂ ਤੋਂ ਬਹੁਤ ਡਰ ਲੱਗਦਾ ਸੀ ਪਰ ਕਿਤਾਬ ਪੜ੍ਹ ਕੇ ਮੇਰੇ ਮਨ ਦਾ ਇਹ ਡਰ ਦੂਰ ਹੋ ਗਿਆ। ਇਸ ਕਿਤਾਬ ਵਿਚ 'ਅਕਾਸ਼ੀ ਵਰਤਾਰੇ' ਨਾਂ ਦਾ ਪਾਠ ਬਹੁਤ ਮੁਸ਼ਕਲ ਸੀ। ਸੀਤਲ, ਸੱਤਵੀਂ ਏ

* ਮੈਨੂੰ ਇਸ ਪੁਸਤਕ ਵਿੱਚ ਤਿੰਨ ਪਾਠ ਬਹੁਤ ਵਧੀਆ ਲੱਗੇ ਟੂਣਾਂ, ਭੂਤ ਦੀਆਂ ਝਾਂਜਰਾਂ ਤੇ ਤਿਉਹਾਰ। ਅਨੁਰਾਧਾ, ਸੱਤਵੀਂ ਬੀ।

* ਮੈਨੂੰ ਇਹ ਕਿਤਾਬ ਪੜ੍ਹ ਕੇ ਸਮਝ ਆਇਆ ਕਿ ਜ਼ਿੰਦਗੀ ਵਿੱਚ ਸਭ ਤੋਂ ਜ਼ਰੂਰੀ ਹੈ ਕਿ ਚੰਗੇ ਮਨੁੱਖ ਬਣੋ। ਸ਼ਸ਼ੀ, ਅੱਠਵੀਂ ਬੀ।

* ਕਿਤਾਬ ਬਹੁਤ ਵਧੀਆ ਸੀ। ਸਾਡੇ ਆਮ ਗਿਆਨ ਵਿਚ ਵੀ ਵਾਧਾ ਹੋਇਆ, ਸਾਨੂੰ ਸਾਡੀਆਂ ਇਤਿਹਾਸਕ ਸਾਂਝਾ ਦਾ ਵੀ ਪਤਾ ਲੱਗਾ। ਸਾਡੀ ਐਸ.ਐਸ.ਟੀ. ਦੀ ਵੀ ਤਿਆਰੀ ਹੋ ਗਈ। ਲਵਪ੍ਰੀਤ ਸਿੰਘ, ਦਸਵੀਂ ਬੀ, ਸ.ਹ.ਸ. ਮਟੌਰ (ਮੋਹਾਲੀ)

## ਨਤੀਜਾ (ਮਿਡਲ)

**ਪਹਿਲਾ ਸਥਾਨ -**

ਬਲਜੀਤ ਕੌਰ (ਸੁਖਦੀਪ ਸਿੰਘ/ਜਸਪਾਲ ਕੌਰ)
ਕਲਾਸ 8ਵੀਂ, ਸ.ਸ.ਸ.ਸ.ਖੇਮੂਆਣਾ (ਬਠਿੰਡਾ)
ਇਕਾਈ-ਬਠਿੰਡਾ, ਜ਼ੋਨ- ਬਠਿੰਡਾ (ਅੰਕ 87.5)

**ਦੂਸਰਾ ਸਥਾਨ -**

ਗੁਰਲਾਲ ਸਿੰਘ (ਨਿਰਭੈ ਸਿੰਘ/ਮਨਦੀਪ ਕੌਰ)
ਕਲਾਸ 7ਵੀਂ, ਸ.ਸ.ਸ.ਸ.ਖੇਮੂਆਣਾ (ਬਠਿੰਡਾ)
ਇਕਾਈ-ਬਠਿੰਡਾ, ਜ਼ੋਨ-ਬਠਿੰਡਾ (ਅੰਕ 87)

**ਤੀਸਰਾ ਸਥਾਨ**

ਕੇਸਵ ਕਾਂਸਲ (ਵਿਨੋਦ ਕੁਮਾਰ/ਰਾਕੇਸ਼ ਰਾਣੀ)
ਕਲਾਸ 8ਵੀਂ, ਰੋਬਿਨ ਮ ਸ ਸ ਸ ਧੂਰੀ (ਸੰਗਰੂਰ)
ਇਕਾਈ ਧੂਰੀ, ਜ਼ੋਨ ਬਰਨਾਲਾ-ਸੰਗਰੂਰ (ਅੰਕ 86)

**ਤੀਸਰਾ ਸਥਾਨ**

ਸਾਹਿਲ (ਦਰਸਨ ਸਿੰਘ/ਬਲਜੀਤ ਕੌਰ)
ਕਲਾਸ 8ਵੀਂ, ਜਨਤਾ ਮ. ਸ. ਭੂਲਣ (ਸੰਗਰੂਰ)
ਇਕਾਈ ਖਨੌਰੀ, ਜ਼ੋਨ ਬਰਨਾਲਾ-ਸੰਗਰੂਰ (ਅੰਕ 86)

**ਚੌਥਾ ਸਥਾਨ**

ਅੰਜਲੀ (ਹਰਦੇਵ ਸਿੰਘ/ਸੁਮਨ ਦੇਵੀ)
ਕਲਾਸ 7ਵੀਂ, ਸ.ਭ.ਸ.ਪ.ਸ. ਅਨਦਾਨਾ (ਸੰਗਰੂਰ)
ਇਕਾਈ ਖਨੌਰੀ, ਜੋਨ ਬਰਨਾਲਾ-ਸੰਗਰੂਰ (ਅੰਕ 85.5)

**ਪੰਜਵਾਂ ਸਥਾਨ**
ਮਹਿਕ (ਓਮ ਪ੍ਰਕਾਸ/ਕਰਮਜੀਤਕੌਰ)
ਕਲਾਸ 7ਵੀਂ, ਨਵੀਨ ਪ ਸ ਭੂਲਣ (ਸੰਗਰੂਰ)
ਇਕਾਈ ਖਨੌਰੀ, ਜ਼ੋਨ ਬਰਨਾਲਾ-ਸੰਗਰੂਰ (ਅੰਕ 83)
**ਛੇਵਾਂ ਸਥਾਨ**
ਵੰਸਿਕਾ ਜੈਨ (ਕਮਲੇਸ ਕੁਮਾਰ/ਕੁਸ਼ਮ ਰਾਣੀ)
ਕਲਾਸ 7ਵੀਂ, ਸੁਪਰੀਮ ਕੌਂਨਵੈਂਟ ਸਕੂਲ ਬਿਲਾਸਪੁਰ (ਮੋਗਾ)
ਇਕਾਈ ਭਦੌੜ, ਜ਼ੋਨ ਬਰਨਾਲਾ-ਸੰਗਰੂਰ (ਅੰਕ 81.25)
**ਸੱਤਵਾਂ ਸਥਾਨ**
ਅਰਮਾਨ ਕੌਰ (ਸਿਕੰਦਰ ਸਿੰਘ/ਵੀਰਪਾਲ ਕੌਰ)
ਕਲਾਸ 8ਵੀਂ, ਮਾਤਾ ਗੁਜਰੀ ਪਬਲਿਕ ਸਕੂਲ, ਬਹਿਣੀਵਾਲ (ਬਠਿੰਡਾ), ਇਕਾਈ ਤਲਵੰਡੀਸਾਬੋ, ਜ਼ੋਨ ਬਠਿੰਡਾ (ਅੰਕ 81)
**ਅੱਠਵਾਂ ਸਥਾਨ**
ਸੁਖਮਨਪ੍ਰੀਤ ਕੌਰ, (ਗੁਰਸੇਵਕ ਸਿੰਘ/ਜਸਵਿੰਦਰ ਕੌਰ)
ਕਲਾਸ 8ਵੀਂ, ਸ ਸ ਸ ਸ ਕ ਲੱਖੇਵਾਲੀ (ਮੁਕਤਸਰ)
ਇਕਾਈ ਮੁਕਤਸਰ-ਲੱਖੇਵਾਲੀ, ਜ਼ੋਨ ਫਾਜਿਲਕਾ (79.5)
**ਅੱਠਵਾਂ ਸਥਾਨ**
ਗੁਰਿੰਦਰ ਸਿੰਘ (ਅਮਰੀਕ ਸਿੰਘ/ਸੁਖਵਿੰਦਰ ਕੌਰ)
ਕਲਾਸ 8ਵੀਂ, ਸ ਸ ਸ ਸ ਕੋਟਲਾ (ਲੁਧਿਆਣਾ)
ਇਕਾਈ ਕੁਹਾੜਾ, ਜ਼ੋਨ ਲੁਧਿਆਣਾ (ਅੰਕ 79.5)
**ਨੌਵਾਂ ਸਥਾਨ**
ਸਾਹਿਲਪ੍ਰੀਤ ਕੌਰ (ਕਮਲਪ੍ਰੀਤ ਸਿੰਘ/ਗੁਰਿੰਦਰ ਕੌਰ)
ਕਲਾਸ 8ਵੀਂ, ਸ ਭ ਸ ਹ ਸ ਮਾਛੀਵਾੜਾ (ਲੁਧਿਆਣਾ)
ਇਕਾਈ ਮਾਛੀਵਾੜਾ, ਜ਼ੋਨ ਲੁਧਿਆਣਾ (ਅੰਕ 78.5)
**ਦਸਵਾਂ ਸਥਾਨ**
ਲਵਪ੍ਰੀਤ ਸਿੰਘ (ਸ਼ਿੰਦਰ ਸਿੰਘ/ਸਰਬਜੀਤ ਕੌਰ)
ਕਲਾਸ 8ਵੀਂ, ਸ ਹਾਈ ਸਕੂਲ ਮੌੜਾਂ (ਬਰਨਾਲਾ)
ਇਕਾਈ ਭਦੌੜ, ਜ਼ੋਨ ਬਰਨਾਲਾ-ਸੰਗਰੂਰ (ਅੰਕ 78)

## ਨਤੀਜਾ (ਸੈਕੰਡਰੀ)

**ਪਹਿਲਾ ਸਥਾਨ**
ਪ੍ਰਸਪਿੰਦਰ ਸਿੰਘ (ਮਨਸਾ ਰਾਮ/ਬਲਵਿੰਦਰ ਕੌਰ)
ਕਲਾਸ 10ਵੀਂ, ਸ ਫ ਸ ਸ ਸ ਪਬਲਿਕ ਸਕੂਲ, ਮਲੇਰਕੋਟਲਾ (ਸੰਗਰੂਰ), ਇਕਾਈ ਮਲੇਰਕੋਟਲਾ, ਜ਼ੋਨ ਲੁਧਿਆਣਾ (ਅੰਕ 95)
**ਦੂਸਰਾ ਸਥਾਨ**
ਸਿਮਰਨਜੀਤ ਕੌਰ (ਬਲਵਿੰਦਰ ਸਿੰਘ/ਕਰਮਜੀਤ ਕੌਰ)
ਕਲਾਸ 10ਵੀਂ, ਸ ਕੰ ਸ ਸ ਸ ਸਮਰਾਲਾ (ਲੁਧਿਆਣਾ)
ਇਕਾਈ ਕੁਹਾੜਾ, ਜ਼ੋਨ ਲੁਧਿਆਣਾ (ਅੰਕ 93)
**ਤੀਸਰਾ ਸਥਾਨ**
ਸਲੋਨੀ (ਰਵਿੰਦਰ ਕੁਮਾਰ/ਨੀਰੂ)
ਕਲਾਸ 9ਵੀਂ, ਸ਼ ਭ ਸ਼ ਮਾਡਲ ਹਾਈ ਸਕੂਲ ਸਦਰਪੁਰ (ਨਵਾਂਸਹਿਰ), ਇਕਾਈ ਗੜ੍ਹਸ਼ੰਕਰ, ਜ਼ੋਨ ਨਵਾਂਸਹਿਰ (ਅੰਕ 91)
**ਚੌਥਾ ਸਥਾਨ**
ਰਮਨਦੀਪ ਕੌਰ (ਬਲਕਾਰ ਸਿੰਘ/ਸੁਨੀਤਾ ਰਾਣੀ)
ਕਲਾਸ 10ਵੀਂ, ਪੋਲ ਸਟਾਰ ਪਬਲਿਕ ਸਕੂਲ ਫਰੀਦਪੁਰ ਜੱਟਾ (ਪਟਿਆਲਾ) ਇਕਾਈ ਘਨੌਰ, ਜ਼ੋਨ ਪਟਿਆਲਾ (ਅੰਕ 90)
**ਪੰਜਵਾਂ ਸਥਾਨ**
ਅਕਰੀਸ਼ਟ ਮਦਾਨ (ਹਰੀਸ ਕੁਮਾਰ/ਦੇਵ ਸੁਸਮਾ)
ਕਲਾਸ 12ਵੀਂ, ਸ ਸ ਸ ਸ ਮੁੰਡੇ ਸੁਨਾਮ (ਸੰਗਰੂਰ)
ਇਕਾਈ ਸੁਨਾਮ, ਜ਼ੋਨ ਬਰਨਾਲਾ-ਸੰਗਰੂਰ (ਅੰਕ 89.5)
**ਛੇਵਾਂ ਸਥਾਨ**
ਅਮਨਦੀਪ ਕੌਰ (ਨਰੰਗ ਸਿੰਘ/ਰਾਜ ਕੌਰ)
ਕਲਾਸ 12ਵੀਂ, ਅਸੀਰਵਾਦ ਡੇ ਬੋਰਡਿੰਗ ਪਬਲਿਕ ਸ ਸ ਸ ਝਾੜੋਂ (ਸੰਗਰੂਰ), ਇਕਾਈ- ਲੌਂਗੋਵਾਲ, ਜ਼ੋਨ ਬਰਨਾਲਾ-ਸੰਗਰੂਰ (ਅੰਕ 89)
**ਸੱਤਵਾਂ ਸਥਾਨ**
ਗਗਨਵੀਰ ਕੌਰ (ਸਵਰਨ ਸਿੰਘ/ਚਰਨਜੀਤ ਕੌਰ)
ਕਲਾਸ 9ਵੀਂ, ਮਾਇਆ ਦੇਵੀ ਮੈਮੋਰੀਅਲ ਸਕੂਲ ਕੇਰਾਖੇੜਾ (ਫਾਜਿਲਕਾ) ਇਕਾਈ ਅਬੋਹਰ, ਜ਼ੋਨ ਫਾਜਿਲਕਾ (ਅੰਕ 88)
**ਅੱਠਵਾਂ ਸਥਾਨ**
ਜਸਪ੍ਰੀਤ ਕੌਰ (ਹਰਜਿੰਦਰ ਸਿੰਘ/ਗੁਰਮੀਤ ਕੌਰ)
ਕਲਾਸ 10ਵੀਂ, ਸ ਸ ਸ ਸ ਬਹਿਕ ਗੁੱਜਰਾਂ (ਫਿਰੋਜਪੁਰ)
ਇਕਾਈ ਜ਼ੀਰਾ ਜ਼ੋਨ ਜਲੰਧਰ (ਅੰਕ 87)
**ਨੌਵਾਂ ਸਥਾਨ**
ਵਿਸਾਲੀ (ਸਤਨਾਮ/ਕੁਲਵੰਤ ਕੌਰ)
ਕਲਾਸ 9ਵੀਂ, ਮਾਨਵ ਪਬਲਿਕ ਸਕੂਲ ਗੜਸ਼ੰਕਰ (ਨਵਾਂਸਹਿਰ), ਇਕਾਈ ਗੜਸ਼ੰਕਰ, ਜ਼ੋਨ ਨਵਾਂਸਹਿਰ (ਅੰਕ 86)
**ਦੱਸਵਾਂ ਸਥਾਨ**
ਹੁਸਨਪ੍ਰੀਤ ਸਿੰਘ (ਗੁਰਜੰਟ ਸਿੰਘ/ਪਰਮਜੀਤ ਕੌਰ)
ਕਲਾਸ 12ਵੀਂ, ਮੈਰੀਟੋਰੀਅਸ ਸਕੂਲ ਪਟਿਆਲਾ
ਇਕਾਈ ਪਟਿਆਲਾ, ਜ਼ੋਨ ਪਟਿਆਲਾ (ਅੰਕ 85)
**ਦਸਵਾਂ ਸਥਾਨ**
ਗੁਰਜੰਟ ਸਿੰਘ (ਨਿਰਭੈ ਸਿੰਘ/ਪਰਮਜੀਤ ਕੌਰ)
ਕਲਾਸ 12ਵੀਂ, ਮੈਰੀਟੋਰੀਅਸ ਸਕੂਲ ਪਟਿਆਲਾ
ਇਕਾਈ ਪਟਿਆਲਾ, ਜ਼ੋਨ ਪਟਿਆਲਾ ਅੰਕ 85)

**ਅਜਾਇਬ ਜਲਾਲਆਣਾ/ਰਾਮ ਸਵਰਨ ਲੱਖੇਵਾਲੀ**

*ਕਹਾਣੀ*

# ਕੀੜਾ

**ਰਘੁਬੀਰ ਢੰਡ**

ਜੂਨ ਦਾ ਅੱਧ ਸੀ ਤੇ ਦਿਨ ਬਹੁਤ ਖਿੜਿਆ ਹੋਇਆ ਸੀ। ਘਰਾਂ ਦੀਆਂ ਚਿਮਨੀਆਂ 'ਤੇ ਟੰਗੇ ਐਂਟੇਨਿਆਂ ਉੱਤੇ ਬੈਠੀਆਂ ਚਿੜੀਆਂ ਆਪਣੇ ਪਿੰਡੇ ਸੁਕਾ ਰਹੀਆਂ ਸਨ। ਜਿਹੜੇ ਦਰੱਖਤਾਂ ਨੂੰ ਸਿਆਲ ਨੇ ਝੰਬ ਕੇ ਕਾਲੇ-ਕਲੋਟੇ ਬਣਾ ਦਿੱਤਾ ਸੀ, ਹੁਣ ਉਨ੍ਹਾਂ ਦੀਆਂ ਫੁੱਟੀਆਂ ਕਰੂੰਬਲਾਂ ਨੇ ਪੱਤਿਆਂ ਅਤੇ ਫੁੱਲਾਂ ਦਾ ਰੂਪ ਵਟਾ ਲਿਆ ਸੀ। ਹਵਾ ਇੰਨੀ ਮੱਧਮ ਕਿ ਦਰੱਖਤਾਂ ਦੀਆਂ ਟੀਸੀਆਂ ਇੰਝ ਤਾਲ ਵਿੱਚ ਹਿੱਲ ਰਹੀਆਂ ਸਨ ਜਿਵੇਂ ਖਿੜੀ-ਨਿੱਖਰੀ ਕੁਦਰਤ ਨੂੰ ਚੌਰ ਕਰ ਰਹੀਆਂ ਹੋਣ।

"ਇੰਗਲੈਂਡ ਵਿੱਚ ਇੰਨਾ ਸੋਹਣਾ ਤੇ ਨਿੱਘਾ ਦਿਨ ਤਾਂ ਮਸਾਂ ਚੜ੍ਹਦੈ। ਨਹੀਂ ਜੀ?" ਮੇਰੀ ਪਤਨੀ ਖਾਸੇ ਮੋਹ ਨਾਲ ਬੋਲੀ।

"ਹਾਂ, ਅੱਜ ਤਾਂ ਕੋਈ ਤੇਰੇ ਵਰਗੀ ਤੱਤੀ 'ਦੇਵੀ' ਪਹਿਰੇ 'ਤੇ ਬੈਠੀ ਐ। ਨਹੀਂ ਜੀ?" ਮੇਰੇ ਅੰਦਾਜ਼ ਵਿੱਚ ਓਨਾ ਹੀ ਪਿਆਰ ਸੀ।

"ਚੰਗਾ-ਚੰਗਾ, ਹੁਣ ਪਿਉ-ਧੀ ਲੇਜ਼ੀਪੁਣਾ ਛੱਡੋ। ਖਾ ਲਵੋ ਜੋ ਖਾਣਾ ਈ। ਤੁਹਾਡੀ ਲਾਡਲੀ ਦੀਆਂ ਜਮਾਤਣਾਂ ਨੇ ਆਉਣੈ। ਭੈਣ ਜੀ ਤੇ ਭਰਾ ਜੀ ਦਾ ਵੀ ਆਉਣ ਬਾਰੇ ਟੈਲੀਫੋਨ ਆਇਆ ਹੋਇਐ। ਸਾਰੇ ਰਲ ਕੇ ਪਾਰਕ ਚੱਲਾਂਗੇ। ਮੈਂ ਛੇਤੀ-ਛੇਤੀ ਕੰਮ ਮੁਕਾ ਲਵਾਂ।" ਇੰਝ ਆਖ, ਮੇਰਾ ਜਵਾਬ ਉਡੀਕੇ ਬਿਨ੍ਹਾਂ ਹੀ ਮੇਰੀ ਪਤਨੀ ਆਪਣੇ ਰੋਜ਼ਾਨਾ ਦੇ ਕੰਮ ਵਿੱਚ ਜੁਟ ਗਈ।

ਸ਼ਨੀਵਾਰ-ਐਤਵਾਰ ਦੀ ਛੁੱਟੀ ਨਾਲ ਸੋਮਵਾਰ ਰਲਾ ਸਾਡੀ ਧੀ, ਨਿਮ੍ਰਤਾ ਵੀ ਸਾਡੇ ਕੋਲ ਲੰਦਨੋਂ ਆਈ ਹੋਈ ਸੀ, ਜਿੱਥੇ ਉਹ ਡਾਕਟਰੀ ਕਰ ਰਹੀ ਸੀ। ਮਨੁੱਖਾਂ ਦੀ ਡਾਕਟਰੀ! ਤੇ ਮੈਂ ਉਸ ਨਾਲ ਸਿਟਿੰਗ ਰੂਮ ਦੀ ਬਾਰੀ ਵਿੱਚੋਂ ਆਉਂਦੀ ਧੁੱਪ ਵਿੱਚ ਬੈਠਾ ਪੂਰੇ ਕੁਦਰਤੀ ਅੰਦਾਜ਼ ਵਿੱਚ ਮੂੰਹ ਆਇਆ ਬੋਲ ਰਿਹਾ ਸੀ। ਇੰਗਲੈਂਡ ਦੇ ਇਸ ਮਾਹੌਲ ਵਿੱਚ ਜਿੱਥੇ ਪਚੰਨਵੇਂ ਫੀਸਦੀ ਲੋਕ ਸਾਨੂੰ ਆਪਣੇ ਨਹੀਂ ਸਮਝਦੇ, ਕਿਸੇ ਆਪਣੇ ਨਾਲ ਮੂੰਹ ਆਇਆ ਬੋਲਣਾ ਕੇਡੀ ਵੱਡੀ ਨਿਆਮਤ ਹੈ। ਇਸ ਸੱਚਾਈ ਨੂੰ ਪੰਜਾਬੀ ਪਰਵਾਸੀ ਹੀ ਸਮਝ ਸਕਦੇ ਹਨ।

"ਜੇ ਤੂੰ ਦੱਸਣਾ ਹੋਵੇ ਕਿ ਮੇਰੇ ਡੈਡੀ ਮੈਨੂੰ ਬਲੂੰਗੜੀ ਕਹਿ ਕੇ ਬੁਲਾਉਂਦੇ ਨੇ, ਤਾਂ ਕਿਵੇਂ ਬੋਲਦੀ ਐ?"

"ਬਲੂੰਗਰੀ।" ਉਹ ਬੋਲੀ।

"ਪਤੈ ਇਹ ਟੈਲੀਫੋਨ ਆਪਾਂ ਨੇ ਕਿੰਨੇ ਦਾ ਖਰੀਦਿਐ?" ਮੈਂ ਫਿਰ ਪੁੱਛਿਆ।

"ਹਾਂ। ਨਰਿਨਵੇਂ ਪੌਂਡ ਨਰਿਨਵੇਂ ਪੈਸੇ ਦਾ।" ਉਹ ਫਿਰ ਉਸੇ ਅੰਦਾਜ਼ ਵਿੱਚ ਬੋਲੀ।

ਮੈਂ ਜ਼ਰਾ ਗੰਭੀਰ ਹੋ ਗਿਆ। ਸੋਚਦਾ ਗਿਆ ਜੇ ਸਾਡੀ ਬੋਲੀ ਨੂੰ ਇੰਝ ਹੀ ਅੰਗਰੇਜ਼ੀ ਦੀ ਪੁੱਠ ਚੜ੍ਹਦੀ ਗਈ ਤਾਂ ਇੱਕ ਦਿਨ ਉਹ ਵੀ ਆਵੇਗਾ ਜਦੋਂ ਲਫਜ਼ ਵਿਗੜ ਕੇ ਬੇ-ਪਛਾਣ ਹੋ ਜਾਣਗੇ ਤੇ ਹਿੱਜੇ ਯਾਨਿ ਸ਼ਬਦ-ਜੋੜ ਅਜਿਹੇ ਬੇਮਾਅਨੀ ਹੋ ਜਾਣਗੇ ਕਿ ਉਨ੍ਹਾਂ ਵਿੱਚੋਂ ਭਾਰਤੀ ਰੰਗ ਲੱਭਣਾ ਔਖਾ ਹੋ ਜਾਵੇਗਾ। ਤੁਰਕੀ ਬੋਲੀ ਨਾਲ ਵੀ ਇੰਝ ਹੀ ਹੋਇਆ ਸੀ। ਜਦੋਂ ਰੋਮਨ ਵਿੱਚ ਲਿਖੀ ਜਾਣ ਲੱਗੀ ਤਾਂ ਉਸ ਵਿੱਚੋਂ ਤੁਰਕੀ ਦੀ ਥਾਂ ਟਰਕੀ ਦੀ ਬੂ ਆਉਣ ਲੱਗ ਪਈ।

"ਡੈਡੀ, ਕੀ ਸੋਚਣ ਲੱਗ ਪਏ ਹੋ?" ਮੇਰੀ ਧੀ ਬੋਲੀ।

"ਕੁੱਝ ਨੀ। ਕਿਹੜੀ ਡਿਊਟੀ ਕਰ ਰਹੀ ਹੈਂ ਅੱਜ-ਕੱਲ੍ਹ?"

"ਲੇਬਰ, ਯਾਨਿ ਬੱਚੇ ਪੈਦਾ ਕਰਨ ਦੀ।" ਉਸ ਨੇ ਦੱਸਿਆ।

"ਅੱਛਾ! ਕੁੱਝ ਦੱਸ ਇਹਦੇ ਬਾਰੇ?" ਮੈਂ ਉਤਸੁਕ ਹੋ ਕੇ ਪੁੱਛਿਆ।

ਗੱਲ ਦੀ ਲੜੀ ਟੁੱਟ ਗਈ। ਕਿਚਨ ਵਿੱਚੋਂ ਮੇਰੀ ਪਤਨੀ ਦੀ ਆਵਾਜ਼ ਆਈ, "ਤੁਹਾਨੂੰ ਹਜ਼ਾਰ ਵਾਰ ਆਖਿਐ ਕੁੜੀ ਨੂੰ ਬਹੁਤਾ ਚੰਭਲਾਓ ਨਾ। ਇਹਦੀ ਡਾਕਟਰੀ ਤੇ ਸ਼ਕਲ ਕਿਸੇ ਨੇ ਸ਼ੀਸ਼ੇ ਵਿੱਚ ਜੜਾ ਕੇ ਨੀ ਰੱਖਣੀ। ਇਹਨੂੰ ਰੋਟੀ-ਟੁੱਕ ਦੇ ਕੰਮਾਂ ਵਿੱਚ ਵੀ ਤਾਕ ਹੋਣਾ ਚਾਹੀਦੈ। ਨਾਸ਼ਤਾ ਬਣਾਉਣ ਲੱਗੀ ਕਿਚਨ ਵਿੱਚ ਕਿੰਨਾ ਖਲਜਗਣ ਪਾਉਂਦੀ ਐ! ਹੁਣ ਇਹ ਨੂੰ ਆਖੋ ਕਿ ਕੁੱਝ ਖਾ-ਪੀ ਲਵੇ ਤੇ ਤੁਹਾਨੂੰ ਵੀ ਖੁਆ ਦੇਵੇ।"

ਮੇਰੀ ਪਤਨੀ ਨੇ ਕੰਮ ਦੇ ਨਾਲ-ਨਾਲ ਆਪਣਾ ਭਾਸ਼ਣ ਵੀ ਜਾਰੀ ਰੱਖਿਆ। ਉਸ ਦੀ ਇਹੀ ਤਾਂ ਖੂਬੀ ਹੈ ਕਿ ਨਾ ਉਹਦਾ ਕੰਮ ਮੁਕਦਾ ਹੈ, ਨਾ ਹੀ ਭਾਸ਼ਣ।

ਮੈਂ ਆਪਣੀ ਪਤਨੀ ਨੂੰ ਪਿਆਰ ਨਾਲ ਜਵਾਬ ਦਿੱਤਾ, "ਚਲੋ, ਕੋਈ ਗੱਲ ਨੀ। ਆਪੇ ਸਿੱਖ ਜਾਵੇਗੀ, ਜਦੋਂ ਸਿਰ ਪਵੇਗੀ। ਜ਼ਿੰਦਗੀ ਵਿੱਚ ਔਰਤ ਨੂੰ ਮਰਦ ਨਾਲੋਂ ਬਹੁਤ ਕਸ਼ਟ ਝੱਲਣੇ ਪੈਂਦੇ ਨੇ। ਮੌਜ਼ ਲੈਣ ਦੇ। ਉਂਝ ਵੀ ਕੁੱਝ ਕਹਿਣ ਨੂੰ ਜੀਅ ਨੀ ਕਰਦਾ। ਛੋਟੇ ਹੁੰਦਿਆਂ ਦੀ ਬੇਬੇ ਮਰ ਗਈ ਸੀ। ਔਰਤ ਨੂੰ ਮੰਦਾ ਬੋਲਣ ਦਾ ਹੌਸਲਾ ਹੀ ਨਹੀਂ ਰਿਹਾ। ਦੱਸ ਦੇ ਜੇ ਇਕੱਤੀਆਂ ਸਾਲਾਂ ਵਿੱਚ ਤੈਨੂੰ ਵੀ ਕਦੇ ਮੰਦਾ ਬੋਲਿਆ ਹੋਵੇ ਤਾਂ।"

"ਤੁਹਾਡੀਆਂ ਇਹੀ ਗੱਲਾਂ ਤਾਂ ਮੋਹ ਲੈਂਦੀਆਂ ਨੇ ਅਗਲੇ

ਨੂੰ।" ਇੰਝ ਆਖ ਮੇਰੀ ਪਤਨੀ ਕਿਚਨ ਪਲਾਂਟਾਂ ਨੂੰ ਪਾਣੀ ਦੇਣ ਲੱਗ ਪਈ।

ਮੇਰੀ ਧੀ ਨੇ ਚੈਲਿਜ਼ ਕਬੂਲ ਕਰਦਿਆਂ ਆਖਿਆ, "ਚਲੋ, ਅੱਜ ਮੰਮੀ ਦੇ ਸਾਰੇ ਉਲਾਂਭੇ ਲਾਹ ਦਿੰਦੀ ਆਂ। ਆਪਣੇ ਡੈਡੀ ਨੂੰ ਉਨ੍ਹਾਂ ਦੇ ਪਸੰਦ ਦਾ ਬਰੇਕ ਫਾਸਟ ਬਣਾ ਕੇ ਦੇਵਾਂਗੀ। ਬੋਲੋ ਡੈਡੀ ਜੀ ਕੀ ਖਾਵੋਗੇ ?"

"ਬੀਨਜ਼ ਤੇ ਸੌਸੇਜਜ਼।" ਮੈਂ ਬੁੱਲ੍ਹਾਂ 'ਤੇ ਜੀਭ ਫੇਰਦਿਆਂ ਆਖਿਆ।

ਕਿਚਨ ਵਿੱਚ ਖਲਜਗਣ ਤਾਂ ਖੈਰ ਬਹੁਤ ਪਿਆ ਪਰ ਬਰੇਕ ਫਾਸਟ ਮੇਜ਼ 'ਤੇ ਆ ਗਿਆ। ਸਾਡੀ ਧੀ ਨੇ ਵੀ ਆਪਣਾ ਬਰੇਕ ਫਾਸਟ ਲੈ ਆਂਦਾ ਜਿਸ ਵਿੱਚ ਸੌਸੇਜਜ਼ ਦੀ ਥਾਂ ਫਿਸ਼-ਫਿੰਗਰਜ਼ ਸਨ।

"ਤੂੰ ਨੀ ਪਸੰਦ ਕਰਦੀ ਸੌਸੇਜਜ਼ ?"

"ਕਰਦੀ ਤਾਂ ਹਾਂ ਪਰ ਇਹ ਖਾਣੇ ਖਤਰਨਾਕ ਹੁੰਦੇ ਨੇ।" ਉਹ ਬੋਲੀ।

ਮੇਰੇ ਹੱਥਾਂ ਵਿੱਚ ਫੜਿਆ ਛੁਰੀ-ਕਾਂਟਾ ਥਾਏ ਜੰਮ ਗਿਆ। ਮੈਂ ਇੱਕਦਮ ਬੋਲਿਆ, "ਖਤਰਨਾਕ ! ਇਹ ਕਿਵੇਂ ਹੋ ਸਕਦੈ ? ਸਾਰਾ ਜਹਾਨ ਖਾਂਦੈ ਸੌਸੇਜਜ਼। ਨਹੀਂ, ਨਹੀਂ ਤੂੰ ਮਖੌਲ ਕਰਦੀ ਐਂ।"

"ਨਹੀਂ ਮਖੌਲ ਨੀ ਕਰਦੀ। ਸੂਰ ਦੇ ਅੰਦਰ ਇੱਕ ਕੀੜਾ ਹੁੰਦੈ ਜਿਸ ਨੂੰ ਪਿਗ-ਵਰਮ ਕਹਿੰਦੇ ਨੇ। ਆਪਣੇ ਸਰੀਰ ਵਿੱਚ ਦਾਖਲ ਹੋ ਕੇ ਆਂਤੜੀਆਂ ਵਿੱਚ ਲੁਕ ਜਾਂਦਾ ਹੈ ਅਤੇ ਅੰਦਰ ਬੈਠਾ ਸੂਰ ਵਾਂਗ ਖਾਈ ਜਾਂਦਾ ਹੈ।"

"ਇਹ ਤਾਂ ਤੂੰ ਬਹੁਤ ਵੱਡੀ ਗੱਪ ਮਾਰ ਰਹੀ ਐਂ। ਚਲੋ ਮੰਨ ਲੈਂਦੇ ਆਂ ਕਿ ਸੂਰ ਦੇ ਅੰਦਰ ਹੁੰਦਾ ਹੋਵੇਗਾ ਕੋਈ ਕੀੜਾ, ਪਰ ਨਿਮ੍ਰਤਾ ਸੂਰ ਨੂੰ ਵੱਢਿਆ ਜਾਂਦੈ, ਫਿਰ ਉਸ ਦੇ ਮਾਸ ਦੇ ਟੁਕੜੇ ਕੀਤੇ ਜਾਂਦੇ ਨੇ, ਫਿਰ ਮਸ਼ੀਨਾਂ ਨਾਲ ਪੀਹ ਕੇ ਮਲੀਦਾ ਬਣਾਇਆ ਜਾਂਦੈ, ਫਿਰ ਮਸ਼ੀਨਾਂ ਵਿੱਚੋਂ ਦੀ ਲੰਘਾ ਕੇ ਸੌਸੇਜਜ਼ ਰੋਲ ਬਣਾਏ ਜਾਂਦੇ ਨੇ ਇੱਥੇ ਹੀ ਬੱਸ ਨਹੀਂ, ਫਿਰ ਉਨ੍ਹਾਂ ਨੂੰ ਉੱਬਲਦੇ ਤੇਲ ਵਿੱਚ ਤਲਿਆ ਜਾਂਦੈ। ਕੀੜਾ ਕਿਵੇਂ ਜਿਉਂਦਾ ਰਹਿ ਸਕਦੈ ? ਨਹੀਂ-ਨਹੀਂ, ਤੂੰ ਗੱਪ ਮਾਰਦੀ ਏਂ।"

ਨਿਮ੍ਰਤਾ ਨੇ ਬੜੀ ਗੰਭੀਰਤਾ ਨਾਲ ਆਖਿਆ, "ਨਹੀਂ ਡੈਡੀ ਜੀ, ਇਹ ਸੱਚ ਐ। ਇਹ ਬੜਾ ਚਲਾਕ ਕੀੜਾ ਹੁੰਦਾ। ਜੇ ਚੰਗੀ ਤਰ੍ਹਾਂ ਕੁੱਕ ਨਾ ਕਰੀਏ ਤਾਂ ਜੀਂਦਾ ਰਹਿ ਜਾਂਦੈ।" "ਪਰ ਐਕਸ-ਰੇ ਵਿੱਚ ਤਾਂ ਆ ਜਾਂਦੈ ਕਿ ਨਹੀਂ ?" ਮੈਂ ਡਰ ਗਿਆ।

"ਮੁਸ਼ਕਿਲ ਹੀ ਐ। ਆਂਤੜੀਆਂ ਲੰਮੀਆਂ ਹੁੰਦੀਆਂ ਨੇ। ਉਨ੍ਹਾਂ ਵਿੱਚ ਕਿਤੇ ਵੀ ਲੁਕ ਕੇ ਬਹਿ ਸਕਦੈ। ਐਕਸ-ਰੇ ਦਾ ਕੋਈ ਫਾਇਦਾ ਵੀ ਨਹੀਂ।"

ਮੈਂ ਬਹੁਤ ਫਿਕਰਮੰਦ ਹੋ ਗਿਆ। ਮੇਰੀ ਚਿੰਤਾ ਮੇਰੀ ਪਿਆਰੀ ਧੀ ਨੇ ਸਮਝਦਿਆਂ ਆਖਿਆ, "ਪਰ ਤੁਸੀਂ ਕੋਈ ਫਿਕਰ ਨਾ ਕਰੋ। ਇਸ ਨੂੰ ਦਵਾਈਆਂ ਨਾਲ ਮਾਰ ਦੇਈਦਾ ਹੈ। ਅਜੇ ਤੀਕ ਤੁਹਾਡੇ ਅੰਦਰ ਨਹੀਂ ਐ। ਅਗਾਂਹ ਨੂੰ ਧਿਆਨ ਰੱਖਣਾ।"

ਮੈਂ ਸੁੱਖ ਦਾ ਸਾਹ ਲਿਆ। ਸੌਸੇਜਜ਼ ਦੀ ਪਲੇਟ ਬਿਨ੍ਹਾਂ ਖਾਧਿਆਂ ਪਰ੍ਹਾਂ ਕਰਦਿਆਂ ਪੁੱਛਿਆ, "ਇਹਦੀਆਂ ਕੀ ਨਿਸ਼ਾਨੀਆਂ ਹੁੰਦੀਆਂ ਨੇ ?"

"ਇਹਦੀਆਂ ਨਿਸ਼ਾਨੀਆਂ ਹੁੰਦੀਆਂ ਨੇ – ਮਰੋੜ, ਸੁਸਤੀ ਵਗੈਰਾ।"

ਫਿਰ ਮੇਰੀ ਧੀ ਮੈਨੂੰ ਗਲਵੱਕੜੀ ਪਾ ਆਖਣ ਲੱਗੀ, "ਤੁਸੀਂ ਨਾ ਐਵੇਂ ਫਿਕਰ ਕਰਨ ਲੱਗ ਜਾਣਾ।"

ਬਾਹਰਲੇ ਬੂਹੇ 'ਤੇ ਵੱਜੀ ਘੰਟੀ ਨੇ ਕੀੜੇ 'ਤੇ ਮੇਰੀ ਚਿੰਤਾ ਦਾ ਭੋਗ ਪਾ ਦਿੱਤਾ।

ਨਿਮ੍ਰਤਾ ਬੂਹਾ ਖੋਲ੍ਹਣ ਗਈ ਤੇ ਆਪਣੀਆਂ ਸਹੇਲੀਆਂ ਸਲਮਾ ਤੇ ਫਰਹਤ ਨੂੰ ਨਾਲ ਲੈ ਕੇ ਆ ਗਈ। ਜਦੋਂ ਉਹ ਸਿਟਿੰਗ ਰੂਮ ਵਿੱਚ ਦਾਖਲ ਹੋਈਆਂ ਤਾਂ ਜਾਪਿਆ ਜਿਵੇਂ ਕੋਹ-ਕਾਫ ਦੀਆਂ 'ਪਰੀਆਂ' ਧਰਤੀ ਉੱਤੇ ਉੱਤਰ ਆਈਆਂ। ਸਾਰਾ ਕਮਰਾ ਚਾਨਣ-ਚਾਨਣ ਹੋ ਗਿਆ। ਲੰਮੀਆਂ, ਪਤਲੀਆਂ, ਸੋਹਣੇ ਨੈਣ-ਨਕਸ਼, ਸੁਨੱਖੇ ਮੁਹਾਂਦਰੇ, ਲੰਮੇ ਕਾਲੇ ਵਾਲਾਂ ਤੇ ਦੁੱਧ ਚਿੱਟੀਆਂ ਚੁੰਨੀਆਂ, ਚਿੱਟੇ ਕਮੀਜ਼-ਪਜਾਮੇ ਸਾਰੇ ਰੰਗਾਂ ਦਾ ਕੁੱਝ ਅਜਿਹਾ ਸੁਮੇਲ ਕਿ ਨੁੱਕਰਾਂ ਵਿੱਚ ਪਏ ਪਲਾਂਟਾਂ 'ਤੇ ਲਹਿਰਾਂ ਲਹਿਰਾਉਣ ਲੱਗੀਆਂ।

ਪਹਿਲਾਂ ਉਨ੍ਹਾਂ ਨੇ ਹੱਥ ਜੋੜ ਮੇਰੀ ਪਤਨੀ ਨੂੰ 'ਆਂਟੀ ਜੀ' ਕਹਿ ਨਮਸਤੇ ਬੁਲਾਈ, ਫਿਰ ਗਲਵੱਕੜੀਆਂ ਪਾਈਆਂ। ਮੈਨੂੰ ਨਮਸਤੇ ਬੁਲਾਈ। ਫਿਰ ਸ਼ਾਨਦਾਰ ਲਾਹੌਰੀ ਪੰਜਾਬੀ ਵਿੱਚ ਗੱਲਾਂ ਕਰਨ ਲੱਗੀਆਂ। ਤੇ ਉਨ੍ਹਾਂ ਦੇ ਦੰਦ! ਉਨ੍ਹਾਂ ਦੇ ਦੰਦਾਂ ਵਿੱਚ ਮਾਂ ਬੋਲੀ ਦਾ ਅੰਮ੍ਰਿਤ ਇੰਝ ਝਰ ਰਿਹਾ ਸੀ ਜਿਵੇਂ ਨਿੱਤਰਿਆ ਪਾਣੀ ਤ੍ਰਿਹਾਈਆਂ ਫਸਲਾਂ ਨੂੰ ਸਿੰਜ ਰਿਹਾ ਹੋਵੇ।

"ਆਂਟੀ ਜੀ, ਨਿਮ੍ਰਤਾ ਆਖਦੀ ਪਈ ਸੀ ਕਿ ਤੁਹਾਡੇ ਪੇਕੇ ਅੰਮ੍ਰਿਤਸਰ ਨੇ।" ਸਲਮਾ ਨੇ ਮੇਰੀ ਪਤਨੀ ਨੂੰ ਆਖਿਆ।

"ਹਾਂ ਬੇਟਾ, ਮੇਰੇ ਪੇਕੇ ਅਟਾਰੀ ਨੇ, ਵਾਘੇ ਦੇ ਇਸ ਪਾਰ।"

"ਆਂਟੀ ਜੀ, ਮੇਰੀ ਅੰਮੀ ਦੇ ਪੇਕੇ ਵੀ ਤੁਹਾਡੇ ਲਾਗੇ ਹੀ ਨੇ, ਵਾਘੇ ਦੇ ਉਸ ਪਾਰ। ਸਾਡੇ ਮਾਮਿਆਂ ਦੀਆਂ ਜ਼ਮੀਨਾਂ ਬਾਰਡਰ ਦੇ ਨਾਲ ਹੀ ਲਗਦੀਆਂ ਨੇ।" ਫਰਹਤ ਨੇ ਆਖਿਆ।

"ਫਿਰ ਤਾਂ ਤੁਸੀਂ ਸਾਡੀ ਅੰਮੀ ਦੀ ਭੈਣ ਹੋਈ ਕਿ ਸਾਡੀ ਖਾਲਾ, ਸਾਡੀ ਮਾਸੀ।" ਸਲਮਾ ਨੇ ਇਹ ਰਿਸ਼ਤਾ ਇੰਨੀ ਮੁਹੱਬਤ ਨਾਲ ਜੋੜਿਆ ਕਿ ਉਹਦੀਆਂ ਅੱਖਾਂ ਦੀ ਰੌਸ਼ਨੀ ਵਧ ਗਈ।

"ਫਿਰ ਤਾਂ ਆਪਾਂ ਸਹੇਲੀਆਂ ਦੇ ਨਾਲ-ਨਾਲ ਭੈਣਾਂ ਵੀ

ਹੋਈਆਂ।" ਸਾਡੀ ਧੀ ਨਿਮ੍ਰਤਾ ਨੇ ਆਖਿਆ।

"ਹਾਂ, ਇਹ ਤਾਂ ਬਹੁਤ ਹੀ ਚੰਗੀ ਗੱਲ ਹੋਈ। ਮਾਸੀ ਜੀ, ਤੁਸੀਂ ਫਰਹਤ ਨੂੰ ਰੱਖ ਲਵੋ। ਇਹ ਮੈਥੋਂ ਸੱਤ ਮਿੰਟ ਪਹਿਲਾਂ ਜੰਮ ਕੇ ਮੇਰੇ 'ਤੇ ਜਨਰਲ ਜ਼ਿਆ ਵਾਂਗ ਹੁਕਮ ਚਲਾਉਂਦੀ ਐ। ਨਿਮ੍ਰਤਾ ਮੈਥੋਂ ਸੱਤ ਮਹੀਨੇ ਛੋਟੀ ਏ, ਜ਼ਰਾ ਮੈਨੂੰ ਵੀ ਹੁਕਮ ਚਲਾਉਣ ਦਾ ਮਜ਼ਾ ਚੱਖ ਲੈਣ ਦੇਵੋ।" ਸਲਮਾ ਬੋਲੀ। ਕੁੱਝ ਠੰਢਾ ਪੀ ਕੇ ਕੁੜੀਆਂ ਦੂਜੇ ਕਮਰੇ ਵਿੱਚ ਗੱਲਾਂ ਕਰਨ ਚਲੀਆਂ ਗਈਆਂ। ਮੇਰੀ ਪਤਨੀ ਨੇ ਤਬਸਰਾ ਕੀਤਾ, "ਕਿੰਨੀਆਂ ਚੰਗੀਆਂ ਕੁੜੀਆਂ ਨੇ। ਰੱਜ ਕੇ ਸੋਹਣੀਆਂ ਤੇ ਲਾਇਕ ਹੋਣ ਦੇ ਨਾਲ-ਨਾਲ ਸਾਦੀਆਂ ਤੇ ਮਿਲਣਸਾਰ ਵੀ ਕਿੰਨੀਆਂ ਨੇ! ਵੇਖ ਲਵੋ, ਇਨ੍ਹਾਂ ਲੋਕਾਂ ਨੇ ਆਪਣੀ ਕਲਚਰ ਤੇ ਜ਼ਬਾਨ ਕਿਵੇਂ ਕਾਇਮ ਰੱਖੀ ਐ। ਸਾਡੇ ਲੋਕਾਂ ਨੂੰ ਤਾਂ ਹਨੇਰ੍ਹੀ ਆਈ ਹੋਈ ਐ। ਦਿਨੋ-ਦਿਨ ਕਾਲੇ ਅੰਗਰੇਜ਼ ਬਣਦੇ ਜਾ ਰਹੇ ਨੇ ਤੇ ਸਾਡੀਆਂ ਸੋ-ਕਾਲਡ ਹਿੰਦੂ ਫੈਮਿਲੀਆਂ! ਲੋਹੜਾ ਹੀ ਆਇਆ ਹੋਇਐ ਇਨ੍ਹਾਂ ਨੂੰ ਤਾਂ। ਆਪਣੀ ਬੋਲੀ ਨੂੰ ਇੰਨੀ ਨਫਰਤ ਕਰਦੇ ਨੇ ਜਿੰਨੀ ਸਾਊਥ ਇੰਡੀਆ ਵਾਲੇ ਹਿੰਦੀ ਨੂੰ ਨਹੀਂ ਕਰਦੇ ਹੋਣੇ।"

ਬਾਹਰ ਫਿਰ ਘੰਟੀ ਹੋਈ। ਮੇਰੀ ਪਤਨੀ ਬੂਹਾ ਖੋਲ੍ਹਣ ਗਈ ਤਾਂ ਬਾਹਰਲੇ ਬੂਹੇ ਕੋਲ ਹੀ ਸ਼ੋਰ ਮੱਚਿਆ, "ਵਾਹ-ਵਾਹ। ਤੇਲ ਚੋਈਏ? ਜੀਅ ਆਇਆਂ ਨੂੰ!"

ਭਰਾ ਜੀ ਤੇ ਭੈਣ ਜੀ ਅੰਦਰ ਆ ਗਏ। ਮੈਂ ਉੱਠ ਕੇ ਬੜੀ ਇੱਜਤ ਨਾਲ ਗੋਡੀਂ ਹੱਥ ਲਾਏ।

"ਨਹੀਂ-ਨਹੀਂ, ਕੇਵਲ ਨਮਸਤੇ ਹੀ।" ਭਰਾ ਜੀ ਮੈਨੂੰ ਬੋਲੇ।

ਭੈਣ ਜੀ ਮੇਰੀ ਸਕੀ ਭੈਣ ਨਹੀਂ ਸੀ, ਸਾਡੇ ਪਿੰਡ ਦੀ ਧੀ ਸੀ। ਵਰਤਦੀ ਸਕਿਆਂ ਵਾਂਗ ਸੀ। ਉਂਞ ਤਾਂ ਮੈਥੋਂ ਦਸ ਸਾਲ ਤੇ ਮੇਰੀ ਪਤਨੀ ਨਾਲੋਂ ਸੋਲ੍ਹਾਂ ਸਾਲ ਵੱਡੀ ਸੀ, ਪਰ ਮੈਨੂੰ ਵੀਰ ਤੇ ਮੇਰੀ ਪਤਨੀ ਨੂੰ ਭਰਜਾਈ ਸੱਦਦੀ ਸੀ। ਕਿਸੇ ਦੀ ਨਿੰਦਿਆ-ਚੁਗਲੀ ਨਹੀਂ ਕਰਦੀ ਸੀ, ਪਰ ਜੇ ਮਨ ਦਾ ਸਿੱਕਾ ਢਾਲਣਾ ਹੀ ਹੋਵੇ, ਤਾਂ ਮੇਰੀ ਪਤਨੀ ਕੋਲ ਹੀ ਢਾਲਦੀ ਸੀ। ਸਪੱਸ਼ਟ ਤੇ ਨਿਰਸੰਕੋਚ! ਰੱਖੜੀ ਵਾਲੇ ਦਿਨ ਪੂਰੇ ਸ਼ਗਨਾਂ ਨਾਲ ਮੇਰੇ ਰੱਖੜੀ ਬੰਨ੍ਹਣ ਆਉਂਦੀ। ਪਹਿਰਾਵੇ ਤੇ ਵਿਵਹਾਰ ਤੋਂ ਪੁਰਾਤਨ ਹਿੰਦੂ ਔਰਤ ਦੀ ਜੀਂਦੀ-ਜਾਗਦੀ ਤਸਵੀਰ ਸੀ। ਜਦੋਂ ਭਰਾ ਜੀ ਯਾਨਿ ਭੈਣ ਦੇ ਪਤੀਦੇਵ ਤੇ ਮੈਂ ਗਰਮਾ-ਗਰਮ ਬਹਿਸ ਕਰਦੇ ਸਾਂ, ਤਾਂ ਭੈਣ ਵਿਚਾਰੀ ਫਸ ਜਾਂਦੀ ਸੀ, ਤੇ ਇਹ ਆਖ ਚੁੱਪ ਸਾਧ ਲੈਂਦੀ ਸੀ, "ਭਰਾ ਕੌਮਨਿਸਟ ਏ, ਤੇ ਪਤੀ ਜਨ ਸੰਘੀ, ਮੈਂ ਹੁਣ ਕੀ ਬੋਲਾਂ?" ਪਰ ਮੇਰੀ ਪਤਨੀ ਜਿਹੜੀ ਮੇਰੇ ਲੈਕਚਰ ਸੁਣ-ਸੁਣ ਪਹਿਲਾਂ ਅੱਕੀ ਸੀ, ਫਿਰ ਥੱਕੀ ਸੀ ਤੇ ਹੁਣ ਮੈਨੂੰ ਅਣਡਿੱਠ ਕਰਨ ਵਿੱਚ ਹੀ ਮੁਕਤੀ ਸਮਝਦੀ ਸੀ, ਭੈਣ ਨੂੰ ਸੰਕਟ ਵਿੱਚੋਂ ਕੱਢਣ ਲਈ ਮੈਦਾਨ ਵਿੱਚ ਨਿੱਤਰਦੀ ਸੀ। ਅੱਜ ਵੀ ਨਿੱਤਰੀ, "ਆਓ ਭੈਣ ਜੀ, ਆਪਾਂ ਦੂਜੇ ਕਮਰੇ ਵਿੱਚ ਕਬੀਲਦਾਰੀ ਦੀਆਂ ਗੱਲਾਂ ਕਰਦੇ ਆਂ। ਡਰਾਇੰਗ ਰੂਮ 'ਚ ਤਾਂ ਸਿਆਸਤਦਾਨ ਨੇ ਪਤਾ ਨੀ ਕਦੋਂ ਹਟਣਗੇ।"

ਅਸੀਂ ਦੋਵੇਂ ਰਹਿ ਗਏ ਭਾਰਤੀ ਸਿਆਸਤ ਦੀ ਫੂਕ ਨਿਕਲੀ ਫੁੱਟਬਾਲ ਨੂੰ ਕਿੱਕਾਂ ਮਾਰਨ ਲਈ।

"ਕੇਰਲਾ ਵਿੱਚ ਤੁਸੀਂ ਸਾਡੇ ਵਰਕਰਾਂ ਨੂੰ ਮਾਰ ਰਹੇ ਹੋ।" ਭਰਾ ਜੀ ਬੈਠਦਿਆਂ ਹੀ ਸ਼ੁਰੂ ਹੋ ਗਏ।

"ਅਸੀਂ ਕਿਉਂ ਮਾਰਾਂਗੇ? ਲੋਕਾਂ ਦਾ ਅਸਲੀ ਰਾਜ ਲਿਆਉਣ ਵਾਲੇ ਕਦੀ ਵੀ ਆਮ ਲੋਕਾਂ ਨੂੰ ਨਹੀਂ ਮਾਰਦੇ ਹੁੰਦੇ। ਇਤਿਹਾਸ ਗਵਾਹ ਹੈ। ਇਹ ਕੰਮ ਤਾਂ ਅੱਤਵਾਦੀ ਤੇ ਸ਼ਾਵਨਵਾਦੀ ਕਰਦੇ ਹੁੰਦੇ ਨੇ, ਸਗੋਂ ਤੁਸੀਂ ਹੋ ਜਿਹੜੇ ਸਾਡੇ ਵਰਕਰਾਂ ਨੂੰ ਮਾਰ ਰਹੇ ਹੋ। ਮੁਸਲਮਾਨ ਭਰਾਵਾਂ ਨੂੰ ਮਾਰ ਰਹੇ ਹੋ। ਈਸਾਈਆਂ ਦਾ ਜੀਣਾ ਹਰਾਮ ਕੀਤਾ ਹੋਇਆ ਤੁਸੀਂ। ਇਹੀ ਹੈ ਤੁਹਾਡਾ ਆਦਰਸ਼ਕ ਹਿੰਦੂ ਰਾਜ, ਇਹ ਤਾਂ ਸਾਮਰਾਜ ਐ!" ਮੈਂ ਗਰਮੀ ਖਾ ਆਖਿਆ।

ਪਰ ਭਰਾ ਜੀ ਸਨ ਕਿ ਕਦੇ ਗਰਮੀ ਖਾਂਦੇ ਹੀ ਨਹੀਂ ਸਨ। ਬੜੀ ਸ਼ਾਂਤੀ ਨਾਲ ਬੋਲੇ, "ਅਸੀਂ ਨਾ ਮਾਰ ਰਹੇ ਹਾਂ, ਨਾ ਡਰਾ ਰਹੇ ਹਾਂ। ਸਾਡਾ ਉਦੇਸ਼ ਤਾਂ ਪ੍ਰੇਮ ਦੀ ਵਰਸ਼ਾ ਕਰਨਾ ਹੈ। ਮੁਸਲਮਾਨਾਂ ਨੂੰ ਭਾਰਤ ਦਾ ਏਡਾ ਵੱਡਾ ਟੁਕੜਾ ਕੱਟ ਕੇ ਦੇ ਦਿੱਤਾ। ਹੁਣ ਉਹ ਇਸ ਦੇਸ਼ ਵਿੱਚ ਰਹਿਣ ਦਾ ਕੀ ਹੱਕ ਰੱਖਦੇ ਹਨ? ਪਾਕਿਸਤਾਨ ਜਾਣ। ਜਿੱਥੋਂ ਤੀਕ ਈਸਾਈਆਂ ਦਾ ਸਬੰਧ ਹੈ, ਉਹ ਗਰੀਬ ਹਿੰਦੂਆਂ ਨੂੰ ਭਰਮਾ ਕੇ ਈਸਾਈ ਬਣਾ ਰਹੇ ਹਨ। ਯਹ ਹਮ ਨਹੀਂ ਹੋਨੇ ਦੇਂਗੇ।"

"ਭਾਰਤ ਸੈਕੂਲਰ ਦੇਸ਼ ਐ। ਇਸ ਵਿੱਚ ਹਰ ਮਜ਼ਹਬ ਦੇ ਲੋਕ ਬਰਾਬਰੀ ਨਾਲ ਰਹਿਣ ਦਾ ਹੱਕ ਰੱਖਦੇ ਨੇ।" ਮੈਂ ਖਿਝ ਕੇ ਆਖਿਆ।

"ਭਾਰਤ ਹਿੰਦੂਆਂ ਦਾ ਦੇਸ਼ ਹੈ। ਉਹੀ ਇੱਥੋਂ ਦੇ ਆਦੀ ਵਸਨੀਕ ਨੇ। ਮੁਸਲਮਾਨ ਤੇ ਈਸਾਈ ਸ਼ੁੱਧੀ ਕਰਵਾ ਮੁੜ ਆਪਦੀ ਜੜ੍ਹ ਨਾਲ ਜੁੜ ਜਾਣ ਤੇ ਪਵਿੱਤਰ ਹੋ ਜਾਣ। ਹਾਂ ਕੌਮਿਨਿਸਟ ਵਿਦੇਸ਼ੀ ਮਾਦਾ ਹੈ। ਦੇਸ਼ ਦੇ ਗੱਦਾਰ ਨੇ। ਰੂਸ, ਚੀਨ ਦੇ ਏਜੰਟ ਨੇ। ਉੱਥੇ ਚਲੇ ਜਾਣ।" ਇੰਞ ਆਖ ਭਰਾ ਜੀ ਜ਼ਰਾ ਮੁਸਕਰਾਏ ਤਾਂ ਜੋ ਮੈਨੂੰ ਮੇਰੀ 'ਜਾਤ' ਦਾ ਅਹਿਸਾਸ ਹੋ ਜਾਵੇ।

ਮੈਨੂੰ ਉਨ੍ਹਾਂ ਦੀਆਂ ਗੱਲਾਂ ਨਾਲੋਂ ਉਨ੍ਹਾਂ ਦੇ ਅੰਦਾਜ਼ੇ-ਬਿਆਨ 'ਤੇ ਜ਼ਿਆਦਾ ਗੁੱਸਾ ਆ ਰਿਹਾ ਸੀ। ਮੈਂ ਤੈਸ਼ ਵਿੱਚ ਬੋਲਿਆ, "ਪਰ ਤੁਸੀਂ ਕੀ ਹੋ? ਜੇ ਤੁਹਾਡਾ ਰਾਜ ਆ ਗਿਆ ਤਾਂ ਆਇਤਉਲਾ ਖੁਮੈਨੀ ਟੰਗਵੀਂ ਧੋਤੀ ਪਾ ਤੇ ਤਿਲ ਲਾ ਦਿੱਲੀ

ਦੀ ਗੱਦੀ 'ਤੇ ਬਿਰਾਜਮਾਨ ਹੋ ਜਾਵੇਗਾ। ਉਸੇ ਦਿਨ ਤੁਸੀਂ ਫੌਜੀ ਅੱਡੇ ਬਣਾਉਣ ਲਈ ਭਾਰਤ ਨੂੰ ਅਮਰੀਕਨ ਸਾਮਰਾਜ ਕੋਲ ਗਹਿਣੇ ਧਰ ਦੇਵੋਗੇ।"

ਪਰ ਇਹ ਕੇਹੀ ਅਜੀਬ ਗੱਲ ਸੀ ਕਿ ਜਾਰੀ ਨੋਕ-ਝੋਕ ਦੇ ਬਾਵਜੂਦ ਮੈਂ ਭਰਾ ਜੀ ਨੂੰ ਬਹੁਤ ਪਸੰਦ ਕਰਦਾ ਸਾਂ। ਉਹ ਕਿੰਨੇ ਨਿਮਰ ਸਨ ਕਿ ਮੇਰੀ ਧੀ ਨਿਮ੍ਰਤਾ ਨੂੰ ਵੀ 'ਨਿਮ੍ਰਤਾ ਜੀ' ਕਹਿ ਕੇ ਬੁਲਾਉਂਦੇ ਸਨ। ਉਹ ਕਿੰਨੇ ਬੇਗਰਜ਼ ਇਨਸਾਨ ਸਨ ਕਿ ਸਾਰੀ ਜ਼ਿੰਦਗੀ ਇੰਗਲੈਂਡ ਵਿੱਚ ਰਹਿ ਕੇ ਵੀ ਉਨ੍ਹਾਂ ਕੋਲ ਆਪਣਾ ਘਰ ਨਹੀਂ ਸੀ। ਉਨ੍ਹਾਂ ਨੇ ਆਪਣੀ ਉਮਰ ਭਰ ਦੀ ਕਮਾਈ ਸੰਘ ਦੀਆਂ ਸਰਗਰਮੀਆਂ ਵਿੱਚ ਰੋੜ੍ਹ ਦਿੱਤੀ ਸੀ। ਉਨ੍ਹਾਂ ਦੀ ਸਾਦਗੀ ਤੇ ਭੋਲੇਪਣ ਬਾਰੇ ਭੈਣ ਅਕਸਰ ਆਖਿਆ ਕਰਦੀ ਸੀ, "ਵੀਰ, ਇਨ੍ਹਾਂ ਨੂੰ ਦੋਸਤ-ਦੁਸ਼ਮਣ ਦੀ ਕੋਈ ਪਛਾਣ ਨਹੀਂ ਹੈ। ਨਾ ਇਨ੍ਹਾਂ ਨੂੰ ਪਤਾ ਲਗਦੈ ਕਿ ਕਿਸੇ ਨੇ ਗੱਲ ਲਾ ਕੇ ਕੀਤੀ ਹੈ, ਜਾਂ ਸੁਭਾਵਕ। ਸੜਕ 'ਤੇ ਤੁਰੇ ਜਾਂਦੇ ਦਸ ਬੰਦਿਆਂ ਨੂੰ ਰੋਟੀ ਦਾ ਸੱਦਾ ਦੇ ਆਉਣਗੇ। ਆਪ ਪਲੇਟ ਧੋਣੀ ਵੀ ਨਹੀਂ ਆਉਂਦੀ। ਸੰਘੀਆਂ ਦੀਆਂ ਰੋਟੀਆਂ ਪਕਾ-ਪਕਾ ਮੈਨੂੰ ਪੈਂਤੀ ਸਾਲ ਦੀ ਉਮਰ ਵਿੱਚ ਹੀ ਗਠੀਏ ਦੀ ਸਿਕਾਇਤ ਹੋ ਗਈ ਸੀ। ਖਿਝ ਜਾਵਾਂ ਤਾਂ ਅੱਗਿਓਂ ਹੱਸਣ ਲੱਗ ਜਾਣਗੇ। ਬੱਚੇ ਆਖਦੇ ਨੇ ਕਿ ਪਿਤਾ ਜੀ ਨੂੰ ਦੁਨੀਆਂਦਾਰੀ ਦਾ ਕੋਈ ਗਿਆਨ ਨਹੀਂ ਹੈ। ਲੋਕਾਂ ਨੇ ਇੱਥੋਂ ਤੀਕ ਕਿ ਤੁਸੀਂ ਕੌਮਨਿਸਟਾਂ ਨੇ ਵੀ ਇੰਗਲੈਂਡ ਵਿੱਚ ਲੱਖਾਂ ਦੀਆਂ ਜਾਇਦਾਦਾਂ ਬਣਾ ਲਈਆਂ ਨੇ, ਪਰ ਸਾਡੇ ਕੋਲ ਆਪਣਾ ਕੋਈ ਘਰ ਵੀ ਨਹੀਂ ਹੈ। ਬੱਸ ਇਨ੍ਹਾਂ ਦੀ ਘਟ-ਘਟ ਵਿੱਚ ਸੰਘ ਵਸੀ ਹੋਈ ਐ।"

ਭੈਣ ਜਦੋਂ ਇੰਝ ਆਖਦੀ ਤਾਂ ਮੈਂ ਜਾਚ ਲੈਂਦਾ ਸੀ ਕਿ ਦੂਜਿਆਂ ਦੇ ਮੁਕਾਬਲੇ ਆਪਣੀ ਗਰੀਬੀ ਦਾ ਅਹਿਸਾਸ ਕਰ ਕੇ ਭੈਣ ਦੀਆਂ ਗੱਲਾਂ ਵਿੱਚ ਲੁਕਵੀਂ ਕੁੜੱਤਣ ਤੇ ਉਦਾਸੀ ਭਰ ਜਾਂਦੀ। ਮੈਂ ਭੈਣ ਨੂੰ ਤਸੱਲੀ ਦੇਣ ਲਈ ਆਖਦਾ, "ਭੈਣ, ਇਨ੍ਹਾਂ ਨੂੰ ਲੱਗੇ ਰਹਿਣ ਦੇ ਜਿੱਧਰ ਲੱਗੇ ਹੋਏ ਨੇ। ਇੱਥੇ ਪੱਛਮ ਵਿੱਚ ਆਪਣਾ ਸਭ ਕੁੱਝ ਟੁੱਟਦਾ ਜਾ ਰਿਹੈ। ਇਨਸਾਨ ਨੂੰ ਜੀਣ ਲਈ ਕੋਈ ਰੁਝੇਵਾਂ ਤਾਂ ਚਾਹੀਦੈ, ਚਾਹੇ ਉਹ ਜਨ ਸੰਘ ਹੀ ਕਿਉਂ ਨਾ ਹੋਵੇ।"

"ਵੇਖਿਆ! ਇਹ ਕੌਮਨਿਸਟ ਕਿਵੇਂ ਵਿਅੰਗ ਕੱਸਦੇ ਨੇ।" ਭਰਾ ਜੀ ਮੁਸਕਰਾਉਂਦਿਆਂ ਬੋਲੇ।

ਸਲਮਾ ਤੇ ਫਰਹਤ ਆਪਣੇ ਘਰ ਜਾਣ ਲਈ ਵਿਦਾਇਗੀ ਲੈਣ ਆ ਗਈਆਂ ਸਨ। ਤੁਰਨ ਤੋਂ ਪਹਿਲਾਂ ਕਹਿਣ ਲੱਗੀਆਂ, "ਮਾਸੀ ਜੀ, ਇਨ੍ਹਾਂ ਨਾਲ ਵੀ ਸਾਡੀ ਜਾਣ-ਪਛਾਣ ਕਰਵਾਓ ਨਾ।"

"ਬੇਟਾ, ਇਹ ਨਿਮ੍ਰਤਾ ਦੇ ਭੂਆ ਜੀ ਨੇ।"

ਉਹ ਇੱਕਦਮ ਭੈਣ ਜੀ ਵੱਲ ਉਲਰੀਆਂ ਤੇ ਗਲਵੱਕੜੀਆਂ ਪਾ ਆਖਣ ਲੱਗੀਆਂ, "ਫਿਰ ਤੇ ਤੁਸੀਂ ਸਾਡੇ ਵੀ ਭੂਆ ਜੀ ਹੋਏ। ਨਮਸਤੇ ਭੂਆ ਜੀ।"

"ਨਮਸਤੇ ਬੇਟਾ", ਆਖ ਭੈਣ ਨੇ ਦੋਹਾਂ ਦੇ ਮੱਥੇ ਚੁੰਮੇ।

"ਇਹ ਮੇਰੇ ਫੁੱਫਰ ਜੀ ਨੇ।" ਨਿਮ੍ਰਤਾ ਨੇ ਭਰਾ ਜੀ ਵੱਲ ਇਸ਼ਾਰਾ ਕਰਦਿਆਂ ਆਖਿਆ। ਉਨ੍ਹਾਂ ਨੇ ਭਰਾ ਜੀ ਨੂੰ ਵੀ ਬੜੇ ਆਦਰ ਨਾਲ ਹੱਥ ਜੋੜ ਨਮਸਤੇ ਬੁਲਾਈ।

ਮੈਂ ਆਪਣੀ ਧੀ ਨੂੰ ਮੁੜ ਮਜ਼ਾਕ ਕੀਤਾ, "ਫੁੱਫੜ ਬੋਲਣਾ ਨੀ ਆਉਂਦਾ, ਤੇ ਬਣਨ ਚੱਲੀ ਐ ਡਾਕਟਰ।"

"ਪਰ ਅੰਕਲ ਜੀ, ਅਸੀਂ ਤਾਂ ਆਖ ਸਕਨੀਆਂ ਫੁੱਫੜ ਜੀ।" ਸਲਮਾ ਤੇ ਫਰਹਤ ਨੇ ਵਾਰੀ-ਵਾਰੀ ਆਖਿਆ।

ਫਿਰ ਉਹ ਨਿਮ੍ਰਤਾ ਵੱਲ ਹੋਈਆਂ ਤੇ ਆਖਣ ਲੱਗੀਆਂ, "ਤੂੰ ਫੂਫਾ ਜੀ ਆਖ ਲਿਆ ਕਰ ਨਾ।"

ਜਦੋਂ ਨਿਮ੍ਰਤਾ ਉਨ੍ਹਾਂ ਨੂੰ ਕਾਰ ਵਿੱਚ ਬਿਠਾ ਵਾਪਸ ਆਈ ਤਾਂ ਮੈਨੂੰ ਆਖਣ ਲੱਗੀ, "ਡੈਡੀ, ਜਦੋਂ ਤੁਸੀਂ ਫੁੱਫਰ ਜੀ ਨਾਲ ਬਹਿਸ ਕਰਦੇ ਹੋ ਤਾਂ ਇੰਝ ਰੌਲਾ ਪਾਉਂਦੇ ਹੋ ਜਿਵੇਂ ਇੰਡੀਆ ਵਿੱਚ ਲਾਊਡ ਸਪੀਕਰ ਬੋਲਦੇ ਨੇ। ਬਹਿਸ ਫੁੱਫਰ ਜੀ ਵੀ ਕਰਦੇ ਨੇ ਪਰ ਵੇਖੋ ਕਿੰਨੇ ਠਰ੍ਹੰਮੇ ਨਾਲ ਬੋਲਦੇ ਨੇ।"

"ਬੇਟਾ ਨਿਮ੍ਰਤਾ ਜੀ, ਇਹ ਕੌਮਨਿਸਟ ਪਹਿਲਾਂ ਰੌਲਾ ਪਾਉਣ ਦੀ ਹੀ ਪੀ.ਐਚ.ਡੀ. ਕਰਦੇ ਨੇ।" ਭਰਾ ਜੀ ਨੇ ਆਖਿਆ ਤੇ ਸਾਰੇ ਹੱਸ ਪਏ।

ਭਰਾ ਜੀ ਆਪਣੀ ਉਦਾਰ ਫਿਤਰਤ ਅਨੁਸਾਰ ਹਰ ਆਉਣ-ਜਾਣ ਵਾਲੇ ਵਿੱਚ ਦਿਲਚਸਪੀ ਲੈਂਦੇ ਸਨ। ਇਸ ਲਈ ਉਨ੍ਹਾਂ ਨੇ ਪੁੱਛਿਆ, "ਇਹ ਬੇਟਾ ਤੇਰੀਆਂ ਸਹੇਲੀਆਂ ਨੇ ?"

"ਹਾਂ ਫੁੱਫਰ ਜੀ, ਇਹ ਮੇਰੇ ਨਾਲ ਹੀ ਮੈਡੀਸਨ ਕਰਦੀਆਂ ਨੇ।"

"ਕਮਾਲ ਏ! ਨਿਰੀਆਂ ਤਸਵੀਰਾਂ ਨੇ। ਜਿੰਨੀਆਂ ਸੁੰਦਰ, ਓਨੀਆਂ ਹੀ ਲਾਇਕ। ਦੋਵੇਂ ਇੱਥੇ ਹੀ ਰਹਿੰਦੀਆਂ ਨੇ ?"

"ਹਾਂ ਭੂਆ ਜੀ, ਇੱਥੇ ਹੀ ਰਹਿੰਦੀਆਂ ਨੇ। ਸਕੀਆਂ ਭੈਣਾਂ ਨੇ।"

"ਤੇ ਲਾਇਕ ਇੰਨੀਆਂ ਨੇ ਕਿ ਦੋਹਾਂ ਨੇ ਗਿਆਰਾਂ-ਗਿਆਰਾਂ ਓ-ਲੈਵਲ ਤੇ ਚਾਰ-ਚਾਰ ਏ-ਲੈਵਲ ਕੀਤੇ ਹੋਏ ਨੇ। ਤੇ ਸਾਰੀਆਂ ਏਆਂ ਨੇ। ਇਹ ਤਾਂ ਆਕਸਫੋਰਡ ਤੇ ਕੈਂਬਰਿਜ ਵੀ ਜਾ ਸਕਦੀਆਂ ਹਨ।" ਮੇਰੀ ਪਤਨੀ ਨੇ ਇੰਝ ਮਾਣ ਨਾਲ ਦੱਸਿਆ ਜਿਵੇਂ ਉਹ ਉਹਦੀਆਂ ਆਪਣੀਆਂ ਧੀਆਂ ਹੋਣ।

"ਸਾਰੇ ਏ ਗਰੇਡ!" ਆਖ ਭਰਾ ਜੀ ਚੌਂਕੇ। ਫਿਰ ਆਪਣੇ

ਉਸੇ ਸੁਭਾਵਕ ਠਰ੍ਹੰਮੇ ਨਾਲ ਕਹਿਣ ਲੱਗੇ, "ਫਿਰ ਤਾਂ ਸਾਰੇ ਇੰਗਲੈਂਡ ਵਿੱਚੋਂ ਲਾਇਕ ਹੋਈਆਂ। ਦਰਅਸਲ, ਹਿੰਦੂ ਖ਼ੂਨ ਵਿੱਚ ਗਿਆਨ ਦੇ ਸਮੁੰਦਰ ਠਾਠਾਂ ਮਾਰ ਰਹੇ ਨੇ। ਹਿੰਦੂਆਂ ਦਾ ਆਰੀਆ ਵਿਰਸਾ ਤੇ ਪ੍ਰੰਪਰਾਵਾਂ ਇੰਨੀਆਂ ਅਮੀਰ ਨੇ ਕਿ ਹੋਰ ਕੌਮਾਂ ਇਨ੍ਹਾਂ ਦੇ ਪਾਸਕ ਵੀ ਨਹੀਂ।"

"ਮਾਫ ਕਰਨਾ ਭਰਾ ਜੀ, ਇਹ ਮੁਸਲਮਾਨ ਕੁੜੀਆਂ ਨੇ। ਇਨ੍ਹਾਂ ਦੇ ਨਾਂ ਸਲਮਾ ਤੇ ਫਰਹਤ ਨੇ। ਤੇ ਇਹ ਜੌੜੀਆਂ ਭੈਣਾਂ ਨੇ।" ਮੈਂ ਟੋਕਦਿਆਂ ਆਖਿਆ।

"ਮੁਸਲਮਾਨ!" ਆਖ ਭਰਾ ਜੀ ਥਾਏ ਜੰਮ ਗਏ। ਇੰਨੇ ਠੰਢੇ ਤੇ ਠਰ੍ਹੰਮੇ ਵਾਲੇ ਮਨੁੱਖ ਦਾ ਚਿਹਰਾ ਫਟਕੜੀ ਵਾਂਗ ਬੱਗਾ ਹੋ ਗਿਆ।

"ਹਾਂ ਮੁਸਲਮਾਨ! ਪੰਜ ਵੇਲੇ ਨਮਾਜ਼ ਪੜ੍ਹਦੀਆਂ ਨੇ। ਸਾਰੇ ਰੋਜ਼ੇ ਰੱਖਦੀਆਂ ਨੇ।" ਮੈਂ ਜ਼ਰਾ ਤਰਾਰੇ ਨਾਲ ਬੋਲਿਆ ਤਾਂ ਕਿ ਆਪਣੀ ਜਿੱਤ ਨੂੰ ਟਣਕਾ ਕੇ ਦੱਸ ਸਕਾਂ।

ਇੰਨੇ ਨੂੰ ਭਰਾ ਜੀ ਸੰਭਲ ਚੁੱਕੇ ਸਨ। ਬੋਲੇ, "ਇਹ ਕਿਵੇਂ ਹੋ ਸਕਦਾ ਹੈ?"

"ਮੁਸਲਮਾਨ ਨਾ ਤਾਂ ਇੰਨੇ ਸੋਹਣੇ ਹੋ ਸਕਦੇ ਨੇ, ਤੇ ਨਾ ਹੀ ਦਿਮਾਗੀ। ਇਹ ਦਾਤ ਤਾਂ ਆਰੀਆ ਖ਼ੂਨ ਨੂੰ ਹੀ ਬਖਸ਼ੀ ਹੋਈ ਐ।"

"ਪਰ ਇਹ ਤਾਂ ਪੱਕੀਆਂ ਮੁਸਲਮਾਨ ਨੇ। ਅਸੀਂ ਇਨ੍ਹਾਂ ਦੇ ਮਾਪਿਆਂ ਨੂੰ ਪਿਛਲੇ ਕਈ ਸਾਲਾਂ ਤੋਂ ਜਾਣਦੇ ਆਂ।" ਮੇਰੀ ਪਤਨੀ ਨੇ ਗੱਲ ਮੁਕਾਉਣ ਦੀ ਨੀਤ ਨਾਲ ਦਖਲ ਦਿੱਤਾ।

ਭਰਾ ਜੀ ਮਿੰਟ ਕੁ ਚੁੱਪ ਸਾਧੀ ਬੈਠੇ ਰਹੇ, ਜਿਵੇਂ ਸਿੰਘਾਸਣ ਡੋਲਦਾ ਮਹਿਸੂਸ ਕਰ ਰਹੇ ਹੋਣ। ਫਿਰ ਬੜੇ ਸਹਿਜਮਈ ਅੰਦਾਜ਼ ਵਿੱਚ ਕਹਿਣ ਲੱਗੇ, "ਜੇ ਇਹ ਠੀਕ ਹੀ ਮੁਸਲਮਾਨ ਕੁੜੀਆਂ ਨੇ ਤਾਂ ਇਨ੍ਹਾਂ ਦੇ ਵੱਡੇ-ਵਡੇਰੇ ਜ਼ਰੂਰ ਹਿੰਦੂਆਂ ਤੋਂ ਮੁਸਲਮਾਨ ਬਣਾਏ ਗਏ ਹੋਣਗੇ। ਜੇ ਤੁਸੀਂ ਜ਼ਰਾ ਧਿਆਨ ਨਾਲ ਵੇਖੋ ਤਾਂ ਮੁਸਲਮਾਨਾਂ ਦੀਆਂ ਦਸ ਲੜਕੀਆਂ ਵਿੱਚੋਂ ਨੌਂ ਸੁੰਦਰ ਹੋਣਗੀਆਂ ਅਤੇ ਉਨ੍ਹਾਂ ਨੌਆਂ ਵਿੱਚ ਹੀ ਹਿੰਦੂ ਆਰੀਆ ਦਾ ਖ਼ੂਨ ਹੋਵੇਗਾ। ਤੁਹਾਨੂੰ ਤਾਂ ਪਤਾ ਹੀ ਏ ਕਿ ਮੁਸਲਮਾਨ ਹਮਲਾਵਰ ਹਿੰਦੂਆਂ ਦੀਆਂ ਸੋਹਣੀਆਂ ਤੇ ਛਾਂਟਵੀਆਂ ਲੜਕੀਆਂ ਨੂੰ ਚੁੱਕ ਕੇ ਲੈ ਜਾਂਦੇ ਸਨ ਤੇ ਮੁਸਲਮਾਨ ਬਣਾ ਲੈਂਦੇ ਸਨ। ਔਰੰਗਜ਼ੇਬ ਵੇਲੇ ਤਾਂ ਥੋਕ ਦੇ ਭਾਅ ਟੱਬਰਾਂ ਦੇ ਟੱਬਰਾਂ ਦਾ ਧਰਮ ਭ੍ਰਿਸ਼ਟ ਕੀਤਾ ਗਿਆ। ਇਸੇ ਲਈ ਇਹ ਕੁੜੀਆਂ ਇੰਨੀਆ ਸੁੰਦਰ ਨੇ ਤੇ ਦਿਮਾਗ ਵੀ ਆਰੀਆ ਰਿਸ਼ੀਆਂ ਅਤੇ ਬ੍ਰਾਹਮਣਾਂ, ਕਸ਼ੱਤਰੀਆਂ ਵਰਗਾ ਏ। ਨਹੀਂ ਮੁਸਲਮਾਨ ਸੋਹਣਾ ਤੇ ਜ਼ਹੀਨ ਹੋਵੇ? ਰਾਮ-ਰਾਮ ਕਰੋ ਜੀ, ਰਾਮ-ਰਾਮ!"

ਭਰਾ ਜੀ ਕੰਨ ਫੜ, ਚੁੱਪ ਸਾਧ ਬੈਠ ਗਏ।

ਇਸ ਤੋਂ ਬਾਅਦ ਕੋਈ ਖਾਸ ਗੱਲ ਨਹੀਂ ਹੋਈ। ਜਾਪਦਾ ਸੀ ਕਿ ਏਡੀਆਂ ਸੁਨੱਖੀਆਂ ਤੇ ਬੁੱਧੀਮਾਨ ਕੁੜੀਆਂ ਦਾ ਮੁਸਲਮਾਨ ਨਿਕਲ ਆਉਣਾ ਭਰਾ ਜੀ ਨੂੰ ਧੁਰ ਅੰਦਰ ਤੀਕ ਪੱਛ ਕੇ ਸੁੱਟ ਗਿਆ ਸੀ। ਥੋੜ੍ਹੀ ਦੇਰ ਬਾਅਦ ਉਹ ਚਲੇ ਗਏ।

ਅਸੀਂ ਉਨ੍ਹਾਂ ਨੂੰ ਤੋਰ ਅਜੇ ਸਿਟਿੰਗ ਰੂਮ ਵਿੱਚ ਬੈਠੇ ਹੀ ਸਾਂ ਕਿ ਸਾਡੀ ਧੀ ਨਿਮ੍ਰਤਾ ਡਾਕਟਰੀ ਦੀ ਕਿਤਾਬ ਚੁੱਕ ਲਿਆਈ ਅਤੇ ਉਸ ਵਿੱਚੋਂ ਪਿੱਗ ਵਰਮ ਯਾਨੀ ਸੂਰ-ਕੀੜੇ ਬਾਰੇ ਪੜ੍ਹ ਕੇ ਸੁਣਾਉਣ ਲੱਗ ਪਈ। ਮੈਂ ਬੇਦਿਲੀ ਨਾਲ ਸੁਣਦਾ ਰਿਹਾ ਕਿ ਬੱਚੀ ਨੂੰ ਬੁਰਾ ਨਾ ਲੱਗੇ। ਉਂਝ ਹੁਣ ਮੈਨੂੰ ਪਿਗ-ਵਰਮ ਵਿੱਚ ਕੋਈ ਖਾਸ ਦਿਲਚਸਪੀ ਨਹੀਂ ਸੀ ਅਤੇ ਨਾ ਹੀ ਉਹ ਮੈਨੂੰ ਇੰਨਾ ਖਤਰਨਾਕ ਹੀ ਲੱਗ ਰਿਹਾ ਸੀ। ਮੇਰੀਆਂ ਸਾਰੀਆਂ ਬਿਰਤੀਆਂ ਉਸ ਕੀੜੇ ਉੱਤੇ ਲੱਗੀਆਂ ਹੋਈਆਂ ਸਨ ਜਿਹੜਾ ਭਰਾ ਜੀ ਦੇ ਅੰਦਰ ਸੀ।

---

***ਸਫਾ 17 ਦਾ ਬਾਕੀ...***

ਸਾਨੂੰ ਗਲਤ ਨਤੀਜੇ ਨਹੀਂ ਦੇਣ ਦੇਵੇਗਾ।

ਕਿਉਂਕਿ ਹਰੇਕ ਸਮੱਸਿਆ ਲਈ ਅਲੱਗ-ਅਲੱਗ ਨਿਯਮ ਕੁੱਲ ਮਿਲਾ ਕੇ ਸਮੁੱਚੇ ਵਿਸਲੇਸ਼ਣ ਲਈ ਕਾਫੀ ਹਨ, ਪਰ 'ਸੰਯੁਕਤ ਸਿਧਾਂਤ' ਦੀ ਹੋਂਦ ਪ੍ਰੈਕਟੀਕਲ ਧਰਾਤਲ 'ਤੇ ਵੀ ਸਹੀ ਠਹਿਰਾਉਣੀ ਮੁਸ਼ਕਿਲ ਹੈ। (ਇਹ ਗੱਲਾਂ ਸਾਪੇਖਤਾ ਸਿਧਾਂਤ ਜਾਂ ਕੁਆਂਟਮ ਸਿਧਾਂਤ ਤੋਂ ਪਹਿਲਾਂ ਵੀ ਸੋਚੀਆਂ ਜਾ ਸਕਦੀਆਂ ਸਨ ਪਰ ਇਹਨਾਂ ਸਿਧਾਂਤਾਂ ਨੇ ਸਾਨੂੰ ਕਈ ਮਹੱਤਵਪੂਰਣ ਖੋਜਾਂ ਦਿੱਤੀਆਂ ਹਨ।) 'ਸੰਯੁਕਤ ਸਿਧਾਂਤ' ਦੀ ਖੋਜ ਹਾਲਾਂਕਿ ਸਾਡੀ ਪ੍ਰਜਾਤੀ ਦੇ ਜ਼ਿੰਦਾ ਰਹਿਣ ਵਿੱਚ ਕੋਈ ਸਹਾਇਤਾ ਤਾਂ ਨਹੀਂ ਕਰ ਸਕੇਗੀ ਪਰ ਇਹ ਸਾਡੇ ਜੀਵਨ ਢੰਗ ਨੂੰ ਕਿਸੇ ਵੀ ਤਰ੍ਹਾਂ ਪ੍ਰਭਾਵਿਤ ਵੀ ਨਹੀਂ ਕਰੇਗੀ। ਪਰ ਸੱਭਿਅਤਾ ਦੀ ਸ਼ੁਰੂਆਤ ਤੋਂ ਹੀ ਲੋਕ ਕਿਸੇ ਵੀ ਸਮੱਸਿਆ ਨੂੰ ਬਿਨ੍ਹਾਂ ਕਿਸੇ ਹੋਰ ਚੀਜ਼ ਨਾਲ ਜੋੜ ਕੇ ਇਕਾਂਤ ਵਿੱਚ ਦੇਖਣਾ ਪਸੰਦ ਨਹੀਂ ਕਰਦੇ। ਮਨੁੱਖ ਦੀ ਹੋਰ ਜ਼ਿਆਦਾ ਗਿਆਨ ਹਾਸਲ ਕਰਨ ਦੀ ਪ੍ਰਵਿਰਤੀ ਹੀ ਲਗਾਤਾਰਤਾ ਨੂੰ ਸਹੀ ਠਹਿਰਾਉਣ ਲਈ ਕਾਫੀ ਹੈ। ਜਿਹੜੇ ਬ੍ਰਹਿਮੰਡ ਵਿੱਚ ਅਸੀਂ ਰਹਿ ਰਹੇ ਹਾਂ, ਦੀ ਸੰਪੂਰਣ ਵਿਆਖਿਆ ਤੋਂ ਬਿਨ੍ਹਾਂ ਸਾਡਾ ਕੋਈ ਹੋਰ ਉਦੇਸ਼ ਨਹੀਂ ਹੋ ਸਕਦਾ।

(**ਸ੍ਰੋਤ : ਪੁਸਤਕ 'A Brief History of Time'**)



**ਪੰਜਾਬੀ ਅਨੁਵਾਦ :**
**ਪਰਵਿੰਦਰ ਉੱਭਾਵਾਲ**
**98148-29005**

## ਮਹਾਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਦੀ
# 'ਤਰਕਸ਼ੀਲਤਾ ਮਨੁੱਖਤਾ ਲਈ' ਵਿਸ਼ੇ 'ਤੇ ਕਾਨਫਰੰਸ

9-11 ਅਗਸਤ ਨੂੰ ਮੁੰਬਈ ਵਿਖੇ ਮਹਾਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਵੱਲੋਂ ਇੱਕ ਕੌਮਾਂਤਰੀ ਕਾਨਫਰੰਸ ਆਯੋਜਿਤ ਕੀਤੀ ਗਈ ਜਿਸ ਵਿੱਚ ਦੇਸ਼-ਵਿਦੇਸ਼ ਦੇ ਤਰਕਸ਼ੀਲ ਵਿਅਕਤੀਆਂ ਅਤੇ ਜਥੇਬੰਦੀਆਂ ਨੂੰ ਸ਼ਾਮਲ ਹੋਣ ਦਾ ਸੱਦਾ ਦਿੱਤਾ ਗਿਆ ਸੀ। ਇਸ ਕਾਨਫਰੰਸ ਦਾ ਵਿਸ਼ਾ ਸੀ - **ਤਰਕਸ਼ੀਲਤਾ ਮਨੁੱਖਤਾ ਲਈ**। ਕਾਨਫਰੰਸ ਦਾ ਪਹਿਲਾ ਦਿਨ ਕੌਮੀ ਅਤੇ ਕੌਮਾਂਤਰੀ ਬੁਲਾਰਿਆਂ ਲਈ ਰਾਖਵਾਂ ਸੀ ਜਦਕਿ ਅਗਲੇ ਦੋ ਦਿਨ ਮੁੱਖ ਤੌਰ 'ਤੇ ਅੰਧਸ਼ਰਧਾ ਨਿਰਮੂਲਣ ਸੰਮਤੀ ਦੇ ਆਪਣੇ ਬੁਲਾਰਿਆਂ ਲਈ ਨਿਰਧਾਰਤ ਸਨ। ਪੰਜਾਬ ਵਿੱਚੋਂ ਕੌਮੀ ਅਤੇ ਕੌਮਾਂਤਰੀ ਤਾਲਮੇਲ ਵਿਭਾਗ ਦੇ ਮੁਖੀ ਹਰਚੰਦ ਭਿੰਡਰ, ਇਸ ਵਿਭਾਗ ਦੇ ਸਾਬਕਾ ਮੁਖੀ ਭੂਰਾ ਸਿੰਘ, 'ਤਰਕਸ਼ੀਲ' ਮੈਗਜ਼ੀਨ ਦੇ ਸਾਬਕਾ ਸੰਪਾਦਕ ਰਾਜਪਾਲ ਸਿੰਘ, ਪਟਿਆਲਾ ਜ਼ੋਨ ਆਗੂ ਰਾਮ ਕੁਮਾਰ ਅਤੇ ਉਨ੍ਹਾਂ ਦੀ ਪਤਨੀ ਸਨੇਹ ਲਤਾ ਨੇ ਇਸ ਕਾਨਫਰੰਸ ਵਿੱਚ ਸ਼ਮੂਲੀਅਤ ਕੀਤੀ।

ਕਾਨਫਰੰਸ ਦਾ ਉਦਘਾਟਨੀ ਭਾਸ਼ਣ ਪ੍ਰਮਾਣੂ ਊਰਜਾ ਕਮਿਸ਼ਨ (Atomic Energy Commission) ਦੇ ਸਾਬਕਾ ਚੇਅਰਮੈਨ ਡਾ. ਅਨਿਲ ਕਕੋਦਕਰ ਨੇ ਦਿੱਤਾ। ਉਨ੍ਹਾਂ ਮਹਾਰਾਸਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਨੂੰ ਆਪਣੀ ਹੋਂਦ ਦੇ 30 ਸਾਲ ਪੂਰੇ ਕਰ ਲੈਣ 'ਤੇ ਵਧਾਈ ਦਿੰਦਿਆਂ ਕਿਹਾ ਕਿ ਅੰਧ-ਵਿਸ਼ਵਾਸਾਂ ਦਾ ਸਭ ਤੋਂ ਵੱਧ ਨੁਕਸਾਨ ਕਮਜ਼ੋਰ ਅਤੇ ਗਰੀਬ ਲੋਕਾਂ ਨੂੰ ਹੁੰਦਾ ਹੈ। ਸੋ ਅੰਧ-ਵਿਸ਼ਵਾਸਾਂ ਦੇ ਖਿਲਾਫ਼ ਇਸ ਜਥੇਬੰਦੀ ਦੇ ਸੰਘਰਸ਼ ਵਿੱਚ ਸਾਰੇ ਸਮਾਜ ਨੂੰ ਸਹਿਯੋਗ ਦੇਣਾ ਚਾਹੀਦਾ ਹੈ। ਉਨ੍ਹਾਂ ਗਣੇਸ਼ ਦੀ ਮੂਰਤੀ ਦੇ ਦੁੱਧ ਪੀਣ ਵਾਲੇ ਵਰਤਾਰੇ ਨੂੰ ਯਾਦ ਕਰਦਿਆਂ ਕਿਹਾ ਕਿ ਉਹ ਇਹ ਵੇਖ ਕੇ ਬਹੁਤ ਹੈਰਾਨ ਹੋਏ ਸਨ ਕਿ ਪ੍ਰਮਾਣੂ ਕੇਂਦਰ ਦੇ ਕੁੱਝ ਵਿਗਿਆਨੀ ਵੀ ਅਜਿਹੇ ਅੰਧ-ਵਿਸ਼ਵਾਸ ਤੋਂ ਬੇਲਾਗ ਨਹੀਂ ਸਨ। ਸੋ ਅੰਧ-ਵਿਸ਼ਵਾਸ ਸਾਰੇ ਵਰਗਾਂ ਵਿੱਚ ਫੈਲੇ ਹੋਏ ਹਨ ਜਿਨ੍ਹਾਂ ਨੂੰ ਦੂਰ ਕਰਨ ਲਈ ਸਿੱਖਿਆ ਅਤੇ ਗਿਆਨ-ਚੇਤਨਾ (Education and Enlightenment) ਫੈਲਾਉਣ ਦੀ ਬਹੁਤ ਲੋੜ ਹੈ।

ਮਾਨਵਵਾਦੀ ਕੌਮਾਂਤਰੀ (Humanist International) ਦੇ ਡਾਇਰੈਕਟਰ ਬੌਬ ਚਰਚਿਲ ਨੇ ਕਿਹਾ ਕਿ ਡਾ. ਦਭੋਲਕਰ ਦੀ ਸ਼ਹੀਦੀ ਅਤੇ ਮਹਾਰਾਸ਼ਟਰ ਵਿੱਚ ਅੰਧ-ਵਿਸ਼ਵਾਸ ਵਿਰੋਧੀ ਕਾਨੂੰਨ ਬਣਨ ਬਾਰੇ ਸਾਰੇ ਸੰਸਾਰ ਵਿੱਚ ਚਰਚਾ ਹੋਈ ਹੈ। ਅੱਜ ਸੰਸਾਰ ਨੂੰ ਤਰਕਸ਼ੀਲਤਾ ਦੀ ਪਹਿਲੇ ਕਿਸੇ ਸਮੇਂ ਨਾਲੋਂ ਵੱਧ ਜਰੂਰਤ ਹੈ। ਸਾਰੇ ਸੰਸਾਰ ਵਿੱਚ ਧਾਰਮਿਕ ਮੂਲਵਾਦ ਫੈਲਿਆ ਹੋਇਆ ਹੈ ਅਤੇ ਇਸ ਵੱਲੋਂ ਹਿੰਸਕ ਢੰਗਾਂ ਦੀ ਵਰਤੋਂ ਕੀਤੀ ਜਾ ਰਹੀ ਹੈ। ਸਾਨੂੰ ਅਜਿਹਾ ਵਾਤਾਵਰਣ ਉਸਾਰਨ ਦੀ ਲੋੜ ਹੈ ਜਿਸ ਵਿੱਚ ਸੋਚ ਦੇ ਵਖਰੇਵਿਆਂ ਨੂੰ ਬਹਿਸ਼-ਵਿਚਾਰ ਰਾਹੀਂ ਹੱਲ ਕੀਤਾ ਜਾਵੇ। ਕੌਮੀ ਅਤੇ ਕੌਮਾਂਤਰੀ ਦੋਹਾਂ ਪੱਧਰਾਂ ਉੱਤੇ ਤਰਕਸ਼ੀਲਤਾ ਸਮੂਹਿਕ ਚੇਤਨਾ ਦਾ ਅੰਗ ਬਣਨੀ ਚਾਹੀਦੀ ਹੈ।

ਮਹਾਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਦੇ ਕਾਰਜਕਾਰੀ ਪ੍ਰਧਾਨ ਅਵਿਨਾਸ਼ ਪਾਟਿਲ ਨੇ ਕਿਹਾ ਕਿ "ਸਾਡੀ ਸੰਸਥਾ ਪਿਛਲੇ ਤਿੰਨ ਦਹਾਕਿਆਂ ਤੋਂ ਸਮਾਜਿਕ, ਸਭਿਆਚਾਰਕ ਅਤੇ ਸਿੱਖਿਆ ਪ੍ਰੋਗਰਾਮਾਂ ਰਾਹੀਂ ਵਿਗਿਆਨਕ ਸੋਚ ਫੈਲਾਉਣ ਦਾ ਕੰਮ ਕਰ ਰਹੀ ਹੈ। ਕਾਲੇ ਜਾਦੂ ਖਿਲਾਫ਼ ਕਾਨੂੰਨ ਅਤੇ ਸਮਾਜਿਕ ਵਖਰੇਵੇਂ ਖਿਲਾਫ਼ ਕਾਨੂੰਨ ਦਾ ਬਣਨਾ ਸਾਡੀਆਂ ਵੱਡੀਆਂ ਸਫਲਤਾਵਾਂ ਹਨ। ਇਸ ਮੌਕੇ 'ਤੇ ਅਸੀਂ ਆਪਣੇ ਮੋਢੀ ਆਗੂ ਡਾ. ਨਰਿੰਦਰ ਦਭੋਲਕਰ ਨੂੰ ਯਾਦ ਕਰਦੇ ਹਾਂ ਅਤੇ ਉਹ ਸਾਡੇ ਲਈ ਪ੍ਰੇਰਣਾ ਸ੍ਰੋਤ ਹਨ।" ਇਨ੍ਹਾਂ ਤੋਂ ਇਲਾਵਾ ਵਿਗਿਆਨਕ ਸੋਚ ਨੂੰ ਸਮਰਪਿਤ ਹੋਰ ਬਹੁਤ ਸਾਰੀਆਂ ਉੱਘੀਆਂ ਹਸਤੀਆਂ ਨੇ ਕਾਨਫਰੰਸ ਨੂੰ ਸੰਬੋਧਨ ਕੀਤਾ ਜਿਨ੍ਹਾਂ ਵਿੱਚ ਫੀਰਾ ਦੇ ਪ੍ਰਧਾਨ ਡਾ. ਨਰਿੰਦਰ ਨਾਇਕ, ਆਲ ਇੰਡੀਆ ਪੀਪਲਜ਼ ਸਾਇੰਸ ਨੈੱਟਵਰਕ ਦੇ ਪ੍ਰਧਾਨ ਪ੍ਰੋ. ਐੱਸ. ਚੈਟਰਜੀ, ਮਹਾਰਾਸਟਰ ਦੇ ਸਾਬਕਾ ਮੰਤਰੀ ਅਤੇ ਕਿਸਾਨ-ਮਜ਼ਦੂਰ ਪਾਰਟੀ ਦੇ ਆਗੂ ਡਾ. ਐੱਨ.ਡੀ. ਪਾਟਿਲ, ਨੇਪਾਲ ਤੋਂ ਉੱਤਰ ਨਿਰੌਲਾ ਆਦਿ ਸ਼ਾਮਲ ਸਨ।

ਕਾਨਫਰੰਸ ਵਿੱਚ ਅਸੀਂ ਕਾਫੀ ਕੁੱਝ ਸਿੱਖਣਯੋਗ ਨੋਟ ਕੀਤਾ ਜਿਵੇਂ - ਅਸੀਂ ਵੇਖਿਆ ਕਿ ਮਹਾਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਨਾਲ ਵੱਖ-ਵੱਖ ਖੇਤਰਾਂ ਦੇ ਬਹੁਤ ਸਾਰੇ ਮਾਹਿਰ, ਪ੍ਰੋਫੈਸਰ, ਉੱਘੇ ਵਿਗਿਆਨੀ ਅਤੇ ਡਾਕਟਰ ਆਦਿ ਜਥੇਬੰਦਕ ਤੌਰ 'ਤੇ ਸਰਗਰਮ ਰੂਪ ਵਿੱਚ ਜੁੜੇ ਹੋਏ ਹਨ, ਜਦਕਿ ਪੰਜਾਬ ਦੇ ਬੁੱਧੀਜੀਵੀ ਵਰਗ ਵਿੱਚ ਇਸ ਤਰ੍ਹਾਂ ਜਥੇਬੰਦੀਆਂ ਨਾਲ ਜੁੜ ਕੇ ਸਰਗਰਮੀ ਕਰਨ ਦਾ ਵਰਤਾਰਾ ਨਾਂਹ ਦੇ ਬਰਾਬਰ ਹੈ। ਇਸ ਤੋਂ ਇਲਾਵਾ ਮਹਾਰਾਸ਼ਟਰ ਅੰਧਸ਼ਰਧਾ ਨਿਰਮੂਲਣ ਸੰਮਤੀ ਦੇ ਕਾਡਰ ਵਿੱਚ ਔਰਤਾਂ ਅਤੇ ਨੌਜਵਾਨ ਵਰਗ ਵੱਡੀ ਪੱਧਰ 'ਤੇ ਸ਼ਾਮਲ ਸੀ ਅਤੇ ਪੂਰੀ ਤਰ੍ਹਾਂ ਸਰਗਰਮ ਵੀ ਸੀ। ਇੱਕ

ਚੀਜ਼ ਹੋਰ ਜਿਸ ਨੇ ਸਾਨੂੰ ਪ੍ਰਭਾਵਿਤ ਕੀਤਾ, ਉਹ ਸੀ ਕਾਨਫਰੰਸ ਵਿੱਚ ਸ਼ਾਮਲ ਕਾਰਕੁੰਨਾਂ ਦਾ ਅਨੁਸ਼ਾਸਨ ਅਤੇ ਪ੍ਰਤੀਬੱਧਤਾ। ਤਿੰਨੋਂ ਦਿਨ ਅਸੀਂ ਦੇਖਿਆ ਕਿ ਕਾਨਫਰੰਸ ਵਿੱਚ ਸ਼ਾਮਲ 600 ਤੋਂ ਉੱਪਰ ਡੈਲੀਗੇਟਾਂ ਵਿੱਚੋਂ ਕੋਈ ਵੀ ਕਾਨਫਰੰਸ ਹਾਲ ਤੋਂ ਬਾਹਰ ਖੜ੍ਹ ਕੇ ਗੱਲਾਂ ਨਹੀਂ ਮਾਰਦਾ ਸੀ ਜਾਂ ਸਟਾਲਾਂ ਉੱਪਰ ਬੇ-ਮਤਲਬ ਨਹੀਂ ਘੁੰਮਦਾ ਫਿਰਦਾ ਸੀ। ਸਾਰੇ ਮੈਂਬਰ ਸਵੇਰੇ 9 ਵਜੇ ਤੋਂ 6-7 ਵਜੇ ਤੀਕ ਬੁਲਾਰਿਆਂ ਨੂੰ ਅਤੇ ਉਸ ਤੋਂ ਬਾਅਦ ਦੋ ਘੰਟੇ ਦੇ ਸਭਿਆਚਾਰਕ ਪ੍ਰੋਗਰਾਮ ਨੂੰ ਪੂਰੀ ਤਰ੍ਹਾਂ ਇਕਾਗਰ ਚਿੱਤ ਹੋ ਕੇ ਸੁਣਦੇ ਅਤੇ ਵੇਖਦੇ ਸਨ। ਅਸੀਂ ਇਹ ਵੀ ਨੋਟ ਕੀਤਾ ਕਿ ਸਟੇਜ ਤੋਂ ਗਾਏ ਜਾਣ ਵਾਲੇ ਗੀਤ ਵੀ ਇਕੱਲੇ ਗਾਇਕ ਵੱਲੋਂ ਨਾ ਹੋ ਕੇ ਇੱਕ ਗਰੁੱਪ ਵੱਲੋਂ ਗਾਏ ਜਾਂਦੇ ਸਨ ਅਤੇ ਬਹੁਤ ਵਾਰ ਹਾਲ ਵਿੱਚ ਬੈਠੇ ਦਰਸ਼ਕ ਨੂੰ ਵੀ ਗਾਉਣ ਵਿੱਚ ਸਾਥ ਦੇਣ ਲਈ ਪ੍ਰੇਰ ਲਿਆ ਜਾਂਦਾ ਸੀ। ਇਸ ਤਰ੍ਹਾਂ ਇਹ ਵੀ ਇੱਕ ਸਮੂਹਿਕ ਸਰਗਰਮੀ ਬਣ ਜਾਂਦੀ ਸੀ। ਸੋ ਸਾਡੇ ਲਈ ਇਹ ਵਿਚਾਰਨਯੋਗ ਮੁੱਦੇ ਹਨ ਕਿ ਇਨ੍ਹਾਂ ਵਰਗਾਂ, ਭਾਵ ਬੁੱਧੀਜੀਵੀਆਂ, ਔਰਤਾਂ ਅਤੇ ਨੌਜਵਾਨਾਂ ਦੀ ਸ਼ਮੂਲੀਅਤ ਅਤੇ ਸਰਗਰਮੀ ਤਰਕਸ਼ੀਲ ਸੁਸਾਇਟੀ ਪੰਜਾਬ ਵਿੱਚ ਵਧਾਈ ਜਾਵੇ, ਮੈਂਬਰਾਂ ਵਿੱਚ ਅਨੁਸਾਸ਼ਨ ਅਤੇ ਸਮਰਪਣ ਭਾਵਨਾਵਾਂ ਨੂੰ ਵਿਕਸਿਤ ਕੀਤਾ ਜਾਵੇ, ਕਲਾਤਮਿਕ ਅਤੇ ਸਭਿਆਚਾਰਕ ਕਾਰਜਾਂ ਵਿੱਚ ਮੈਂਬਰਾਂ ਦੀ ਸ਼ਮੂਲੀਅਤ ਵਧਾਈ ਜਾਵੇ ਆਦਿ।

ਇਨ੍ਹਾਂ ਤਿੰਨ ਦਿਨਾਂ ਦੌਰਾਨ ਸਾਨੂੰ ਹੋਰ ਸੂਬਿਆਂ ਵਿੱਚੋਂ ਆਏ ਤਰਕਸ਼ੀਲਾਂ ਨਾਲ ਮਿਲਣ ਅਤੇ ਤਜ਼ਰਬੇ ਸਾਂਝੇ ਕਰਨ ਦਾ ਮੌਕਾ ਮਿਲਿਆ। ਉੱਤਰਾਖੰਡ ਅਤੇ ਛਤੀਸਗੜ੍ਹ 'ਚੋਂ ਆਏ ਸਾਥੀਆਂ ਨਾਲ ਇੱਕੋ ਕਮਰੇ ਵਿੱਚ ਰਾਤਾਂ ਰਹਿਣ ਕਾਰਣ ਵੱਧ ਵਿਚਾਰ-ਵਟਾਂਦਰਾ ਹੋਇਆ। ਉੱਤਰਾਖੰਡ ਦੇ ਸਾਥੀ ਵਿਚਾਰ-ਧਾਰਕ ਪੱਖੋਂ ਪ੍ਰਪੱਕ ਸਨ ਅਤੇ ਉਨ੍ਹਾਂ ਸਾਨੂੰ ਆਪਣੇ ਕਾਰਕੁੰਨਾਂ ਦੀਆਂ ਕਾਰਜਸ਼ਾਲਾਵਾਂ ਨੂੰ ਸੰਬੋਧਨ ਕਰਨ ਦਾ ਵੀ ਸੱਦਾ ਦਿੱਤਾ। ਕਾਨਫਰੰਸ ਵਿੱਚ ਫਿਰਕੂ ਕੱਟੜਵਾਦੀਆਂ ਵੱਲੋਂ 20 ਅਗਸਤ 2013 ਨੂੰ ਸ਼ਹੀਦ ਕੀਤੇ ਗਏ ਡਾ. ਨਰਿੰਦਰ ਦਭੋਲਕਰ ਪ੍ਰਤੀ ਪਿਆਰ ਅਤੇ ਸਤਿਕਾਰ ਛਾਇਆ ਹੋਇਆ ਸੀ। ਗੀਤਾਂ ਅਤੇ ਭਾਸ਼ਣਾਂ ਵਿੱਚ ਉਨ੍ਹਾਂ ਦੀ ਦੇਣ ਨੂੰ ਵਾਰ-ਵਾਰ ਯਾਦ ਕੀਤਾ ਗਿਆ ਅਤੇ ਉਨ੍ਹਾਂ ਦੇ ਦਰਸਾਏ ਰਸਤੇ ਉੱਤੇ ਚੱਲਣ ਦੀ ਵਚਨਬੱਧਤਾ ਦੁਹਰਾਈ ਜਾਂਦੀ ਰਹੀ। ਕਾਨਫਰੰਸ ਵਿੱਚ ਸ਼ਾਮਲ ਹੋਣ ਆਏ ਸਾਰੇ ਵਿਅਕਤੀਆਂ ਦੀ ਇਹ ਆਮ ਸਮਝ ਸੀ ਕਿ ਦੇਸ਼ ਨੂੰ ਜਿਸ ਪਾਸੇ ਵੱਲ ਲਿਜਾਇਆ ਜਾ ਰਿਹਾ ਹੈ, ਇਸ ਦਾ ਟਾਕਰਾ ਕਰਨ ਲਈ ਸਾਨੂੰ ਆਪਸੀ ਸਾਂਝਾਂ ਨੂੰ ਹੋਰ ਵਧਾ ਕੇ ਬਹੁਤ ਜੋਸ਼ ਅਤੇ ਸਿਰੜ ਨਾਲ ਕੰਮ ਕਰਨ ਦੀ ਜ਼ਰੂਰਤ ਹੈ।

**- ਰਾਜਪਾਲ ਸਿੰਘ**

## ਪ੍ਰੋ. ਕਲਬੁਰਗੀ ਕਤਲ ਕੇਸ

ਵਿਸ਼ੇਸ ਜਾਂਚ ਦਲ (S.I.T.) ਨੇ ਪ੍ਰੋ. ਐਮ.ਐਮ. ਕਲਬੁਰਗੀ ਕਤਲ ਕੇਸ ਵਿੱਚ ਕੋਰਟ ਵਿੱਚ ਪੇਸ਼ ਕੀਤੇ ਗਏ ਦੋਸ਼-ਪੱਤਰ ਵਿੱਚ ਕਿਹਾ ਹੈ ਕਿ ਪੱਤਰਕਾਰ ਗੌਰੀ ਲੰਕੇਸ਼ ਦੇ ਕਤਲ ਵਿੱਚ ਸ਼ਾਮਲ ਰਹੇ ਲੋਕਾਂ ਨੇ ਹੀ ਪ੍ਰੋ. ਕਲਬੁਰਗੀ ਨੂੰ ਗੋਲੀ ਮਾਰੀ ਸੀ। ਐੱਸ.ਆਈ.ਟੀ. ਨੇ ਡਾ. ਕਲਬੁਰਗੀ ਦੀ ਅਗਸਤ 2015 ਵਿੱਚ ਹੋਈ ਹੱਤਿਆ ਦੇ ਕੇਸ ਵਿੱਚ ਲਗਭਗ ਚਾਰ ਸਾਲ ਬਾਅਦ ਹੁਬਲੀ-ਧਾਰਵਾੜ ਦੀ ਜ਼ਿਲ੍ਹਾ ਅਦਾਲਤ ਵਿੱਚ ਇਹ ਚਲਾਣ ਪੇਸ਼ ਕੀਤਾ। ਉਹਨਾਂ ਅਨੁਸਾਰ ਡਾ. ਕਲਬੁਰਗੀ ਦੇ ਕਤਲ ਦੇ ਦੋਸ਼ੀਆਂ ਵਿੱਚ ਗਣੇਸ਼ ਮਿਸੀਕਨ, ਅਮੋਲ ਕਾਲੇ, ਪ੍ਰਵੀਨ ਪ੍ਰਕਾਸ਼ ਚਤੁਰ, ਵਾਸੂਦੇਵ ਭਗਵਾਨ ਸੂਰਯਵੰਸ਼ੀ, ਸ਼ਰਦ ਕਾਲਸਕਰ ਅਤੇ ਅਮਿਤ ਰਾਮਚੰਦਰ ਬੱਦੀ ਸ਼ਾਮਲ ਹੈ। ਐੱਸ.ਆਈ.ਟੀ. ਦੀ ਜਾਂਚ ਅਨੁਸਾਰ 30 ਅਗਸਤ 2015 ਨੂੰ ਸਵੇਰੇ ਚੋਰੀ ਕੀਤੀ ਬਾਈਕ 'ਤੇ ਪ੍ਰਵੀਨ ਚਤੁਰ ਅਤੇ ਗਣੇਸ਼ ਮਿਸੀਕਨ ਧਾਰਵਾੜ ਵਿੱਚ ਕਲਬੁਰਗੀ ਦੇ ਘਰ ਪਹੁੰਚੇ। ਮਿਸੀਕਨ ਨੇ ਕਲਬੁਰਗੀ ਦੇ ਦੋ ਗੋਲੀਆਂ ਮਾਰੀਆਂ। ਇੱਕ ਮੱਥੇ ਵਿੱਚ ਅਤੇ ਦੂਜੀ ਸੀਨੇ ਵਿੱਚ ਲੱਗੀ। 5 ਸਤੰਬਰ 2017 ਨੂੰ ਗੌਰੀ ਲੰਕੇਸ਼ ਨੂੰ ਬੈਂਗਲੂਰ ਵਿੱਚ ਉਹਨਾਂ ਦੇ ਘਰ ਦੇ ਬਾਹਰ ਗੋਲੀ ਮਾਰੀ ਗਈ ਸੀ। ਉਦੋਂ ਗਣੇਸ਼ ਮਿਸੀਕਨ ਬਾਈਕ ਚਲਾ ਰਿਹਾ ਸੀ ਅਤੇ ਪਰਸ਼ੂਰਾਮ ਵਾਘਮਾਰੇ ਨੇ ਲੰਕੇਸ਼ ਦੇ ਗੋਲੀ ਮਾਰੀ ਸੀ। ਘਟਨਾ ਸਥਾਨ ਤੋਂ ਮਿਲੇ ਗੋਲੀ ਦੇ ਖੋਲਾਂ ਤੋਂ ਐੱਸ.ਆਈ.ਟੀ. ਇਸ ਸਿੱਟੇ 'ਤੇ ਪੁੱਜੀ ਹੈ ਕਿ ਦੋਵਾਂ ਕਤਲਾਂ ਵਿੱਚ ਇੱਕ ਹੀ ਪਿਸਤੌਲ ਦੀ ਵਰਤੋਂ ਕੀਤੀ ਗਈ। ਕਾਤਲ ਹਿੰਦੂ ਕੱਟੜਪੰਥੀ ਸੰਗਠਨ ਸਨਾਤਨ ਸੰਸਥਾ ਦੀ ਇੱਕ ਪ੍ਰਕਾਸ਼ਿਤ ਕਿਤਾਬ 'ਛਾਤਰ ਧਰਮ ਸਾਧਨਾ' ਤੋਂ ਪ੍ਰਭਾਵਿਤ ਸਨ। ਦੋਸ਼-ਪੱਤਰ ਵਿੱਚ ਕਿਹਾ ਗਿਆ ਹੈ ਕਿ ਕਤਲ ਦੀ ਮੁੱਖ ਵਜ੍ਹਾ ਡਾ. ਕਲਬੁਰਗੀ ਦਾ 4 ਜੂਨ 2014 ਨੂੰ ਕਰਨਾਟਕਾ ਦੇ 'ਅੰਧ-ਵਿਸ਼ਵਾਸ ਰੋਕੂ ਐਕਟ 2013' ਨੂੰ ਲੈ ਕੇ 'ਅੰਧ ਵਿਸ਼ਵਾਸ ਮੁਕਤ ਸਮਾਜ' ਵਿਸ਼ੇ 'ਤੇ ਦਿੱਤਾ ਗਿਆ ਭਾਸ਼ਣ ਸੀ। ਪੁਸਤਕ ਤੋਂ ਪ੍ਰਭਾਵਿਤ ਕਾਤਲਾਂ ਨੇ ਕਲਬੁਰਗੀ ਨੂੰ 'ਦੁਰਜਨ' ਮੰਨਿਆ ਅਤੇ ਕਤਲ ਕੀਤਾ। ਕਤਲ ਕਰਨ ਲਈ ਕਾਤਲਾਂ ਨੇ ਪਹਿਲਾਂ ਇੱਕ ਬਾਈਕ ਚੋਰੀ ਕੀਤੀ। ਕਲਬੁਰਗੀ ਦੇ ਘਰ ਅਤੇ ਆਉਣ-ਜਾਣ ਬਾਰੇ ਜਾਣਕਾਰੀ ਪ੍ਰਾਪਤ ਕੀਤੀ। ਦੱਖਣ ਕੰਨ੍ਹੜ ਜ਼ਿਲ੍ਹੇ ਦੇ ਪਿਲਾਥਬੇਟੂ ਪਿੰਡ ਦੇ ਰਬਰ ਜੰਗਲ ਵਿੱਚ ਗੋਲੀ ਚਲਾਉਣ ਅਤੇ ਨਿਸ਼ਾਨਾ ਸੇਧਨ ਦਾ ਅਭਿਆਸ ਕੀਤਾ।

*ਸੰਸਾਰ ਮਾਨਸਿਕ ਸਿਹਤ ਦਿਵਸ 'ਤੇ*

# ਬਿਮਾਰੀ ਹੋਣ ਦੀ ਧਾਰਨਾ ਜਾਂ ਡਰ-ਇੱਕ ਮਾਨਸਿਕ ਬਿਮਾਰੀ (Hypochondriasis)

**ਡਾ. ਰਾਜ ਕੁਮਾਰ ਬਾਂਸਲ**



ਬਿਮਾਰੀ ਹੋਣ ਦੀ ਧਾਰਨਾ ਜਾਂ ਡਰ ਇਕ ਮਾਨਸਿਕ ਰੋਗ (Hypochondriasis) ਹੈ। ਕਈ ਵਾਰ ਕੁੱਝ ਮਰੀਜ ਆਪਣੀ ਬਿਮਾਰੀ ਦੇ ਇਹ ਲੱਛਣ ਦਸਦੇ ਹਨ ਜਿਵੇਂ ਸਿਰ ਵਿਚ ਦਰਦ ਰਹਿੰਦਾ ਹੈ ਜਿਹੜਾ ਦਵਾਈਆਂ ਨਾਲ ਠੀਕ ਨਹੀਂ ਹੁੰਦਾ। ਆਪਣੇ 'ਤੇ ਬਰੇਨ ਟਿਊਮਰ ਜਾਂ ਕਿਸੇ ਹੋਰ ਖਤਰਨਾਕ ਬਿਮਾਰੀ ਦਾ ਸ਼ੱਕ ਹੁੰਦਾ ਹੈ। ਕਈ ਵਾਰ ਉਹ ਦਿਲ ਦੀਆਂ ਬਿਮਾਰੀਆਂ ਦੀਆਂ ਸਾਰੀਆਂ ਅਲਾਮਤਾਂ ਦੱਸ ਦਿੰਦੇ ਹਨ। ਕਈਆਂ ਨੂੰ ਕੈਂਸਰ ਹੋਣ ਦਾ ਸ਼ੱਕ ਵੀ ਹੁੰਦਾ ਹੈ। ਕਈ ਮਰੀਜ਼ ਹੱਡੀਆਂ ਦੀਆਂ ਗੰਭੀਰ ਬਿਮਾਰੀਆਂ ਤੇ ਕਈ ਹੋਰ ਖ਼ਤਰਨਾਕ ਬਿਮਾਰੀਆਂ ਦੇ ਲੱਛਣ ਵੀ ਦਸਦੇ ਹਨ। ਅਜਿਹੀਆਂ ਹਾਲਤਾਂ ਵਿਚ ਡਾਕਟਰ ਮਰੀਜ਼ ਦੇ ਦੱਸਣ ਅਨੁਸਾਰ ਮਰੀਜ਼ ਦੇ ਸਾਰੇ ਟੈਸਟ ਕਰਾਉਂਦਾ ਹੈ ਪਰ ਫਿਰ ਵੀ ਕੋਈ ਬਿਮਾਰੀ ਨਹੀਂ ਆਉਂਦੀ। ਡਾਕਟਰ ਕੋਈ ਵੀ ਦਵਾਈ ਦੇਵੇ, ਮਰੀਜ਼ ਨੂੰ ਦਵਾਈ ਨਾਲ ਕੋਈ ਰਾਹਤ ਨਹੀਂ ਮਿਲਦੀ। ਮਰੀਜ਼ ਇੱਕ ਤੋਂ ਦੂਸਰਾ ਡਾਕਟਰ ਬਦਲਦਾ ਹੈ ਤੇ ਬਦਲ ਬਦਲ ਕੇ ਡਾਕਟਰਾਂ ਕੋਲ ਜਾਣ ਦਾ ਸਿਲਸਿਲਾ ਚਲਦਾ ਰਹਿੰਦਾ ਹੈ।

ਅਸਲ ਵਿਚ ਇਹ ਇੱਕ ਮਨੋਵਿਗਿਆਨਕ ਬਿਮਾਰੀ ਹੈ ਜਿਸ ਵਿੱਚ ਮਰੀਜ਼ ਨੂੰ ਕਿਸੇ ਨਾ ਕਿਸੇ ਬਿਮਾਰੀ ਤੋਂ ਡਰ ਲਗਦਾ ਹੈ। ਇਸੇ ਡਰ ਕਰਕੇ ਉਹ ਮਾਨਸਿਕ ਤੌਰ ਤੇ ਉਲਝ ਜਾਂਦਾ ਹੈ ਤੇ ਉਸ ਬਿਮਾਰੀ ਦਾ ਹੋਣਾ ਮੰਨ ਲੈਂਦਾ ਹੈ। ਇਸੇ ਡਰ ਤੇ ਉਲਝਣ ਵਿੱਚੋਂ ਅਚੇਤ ਤੌਰ ਤੇ ਉਸ ਦੇ ਅੰਦਰ ਉਸੇ ਬਿਮਾਰੀ ਦੇ ਲੱਛਣ ਵੀ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਹਨ। ਪਹਿਲੀ ਨਜ਼ਰੇ ਬਿਮਾਰੀ ਦੀਆਂ ਅਲਾਮਤਾਂ ਵੇਖ ਕੇ ਆਮ ਡਾਕਟਰ ਵੀ ਮਰੀਜ਼ ਦੇ ਦੱਸੇ ਅਨੁਸਾਰ ਬਿਮਾਰੀ ਹੋਣ ਦਾ ਭੁਲੇਖਾ ਖਾ ਜਾਂਦਾ ਹੈ। ਅਜਿਹੇ ਮਰੀਜ਼ ਬਿਮਾਰੀਆਂ ਦੇ ਡਰ ਕਾਰਣ ਉਨ੍ਹਾਂ ਨੂੰ ਸੱਚ ਹੀ ਮੰਨ ਬੈਠਦੇ ਹਨ ਪਰ ਅਸਲ ਵਿਚ ਉਨ੍ਹਾਂ ਨੂੰ ਅਜਿਹੀ ਕੋਈ ਸਰੀਰਕ ਬਿਮਾਰੀ ਨਹੀਂ ਹੁੰਦੀ। ਇਸ ਮਨੋਵਿਗਿਆਨਕ ਬਿਮਾਰੀ ਨੂੰ Hypochondriasis ਜਾਂ ਬਿਮਾਰੀ ਹੋਣ ਦਾ ਭਰਮ ਪਾਲਣਾ ਕਿਹਾ ਜਾਂਦਾ ਹੈ। ਸਰਵੇ ਮੁਤਾਬਕ ਵੱਡੀ ਗਿਣਤੀ ਲੋਕ ਇਸ ਮਾਨਸਿਕ ਬਿਮਾਰੀ ਤੋਂ ਪੀੜ੍ਹਤ ਹੁੰਦੇ ਹਨ। ਇਸ ਮਾਨਸਿਕ ਬਿਮਾਰੀ ਦਾ ਮਰੀਜ਼ ਕਿਤੋਂ ਵੀ ਕਿਸੇ ਬਿਮਾਰੀ ਦੇ ਲੱਛਣ ਸੁਣ ਪੜ੍ਹ ਲਵੇ, ਉਹੀ ਲੱਛਣ ਉਸ ਨੂੰ ਆਪਣੇ ਅੰਦਰ ਦਿਸਣ ਲੱਗ ਜਾਂਦੇ ਹਨ। ਉਦਾਹਰਣ ਵਜੋਂ ਕੋਈ ਮਰੀਜ਼ ਕਿਸੇ ਵਿਅਕਤੀ ਦੇ ਭੋਗ ਤੇ ਗਿਆ ਤੇ ਧਿਆਨ ਨਾਲ ਸੁਣਦਾ ਰਿਹਾ ਕਿ ਮੌਤ ਕਿਹੜੀਆਂ ਮੁਸ਼ਕਿਲਾਂ ਤੇ ਬਿਮਾਰੀਆਂ ਕਾਰਣ ਹੋਈ, ਉਹ ਕਿਹੜੀ ਬਿਮਾਰੀ ਤੋਂ ਪੀੜ੍ਹਤ ਸੀ। ਵਾਰਸਾਂ ਦੇ ਦੱਸਣ ਅਨੁਸਾਰ ਕਿ ਉਸ ਦੇ ਪੇਟ ਵਿਚ ਦਰਦ ਰਹਿੰਦਾ ਸੀ ਤੇ ਅਸੀਂ ਆਮ ਡਾਕਟਰਾਂ ਤੋਂ ਇਲਾਜ ਕਰਵਾਉਂਦੇ ਰਹੇ। ਇੱਕ ਦਿਨ ਕਿਸੇ ਮਾਹਰ ਡਾਕਟਰ ਤੋਂ ਇਲਾਜ ਕਰਵਾਇਆ ਤਾਂ ਉਸ ਵੱਲੋਂ ਰਿਪੋਰਟਾਂ ਆਉਣ ਤੇ ਪਤਾ ਲੱਗਾ ਕਿ ਉਸ ਨੂੰ ਕੈਂਸਰ ਹੈ। ਫਿਰ ਦੋ ਮਹੀਨੇ ਬਾਅਦ ਉਸ ਦੀ ਮੌਤ ਹੋ ਗਈ।

ਉਹ ਮਰੀਜ਼ ਵਾਰ ਵਾਰ ਆਪਣੇ ਪੇਟ ਤੇ ਵਾਰ ਵਾਰ ਹੱਥ ਫੇਰਦਾ ਰਹਿੰਦਾ ਹੈ ਕਿ ਦਰਦ ਤਾਂ ਉਸ ਨੂੰ ਵੀ ਉਸੇ ਤਰ੍ਹਾਂ ਦਾ ਹੁੰਦਾ ਹੈ। ਉਹ ਕੈਂਸਰ ਹੋਣ ਦਾ ਸ਼ੱਕ ਪਾਲ ਲੈਂਦਾ ਹੈ। ਕੋਈ ਮਰੀਜ਼ ਕਿਸੇ ਡਾਕਟਰ ਦਾ ਕਿਸੇ ਬਿਮਾਰੀ ਸਬੰਧੀ ਛਪਿਆ ਲੇਖ ਪੜ੍ਹ ਲਵੇ ਤਾਂ ਉਹ ਲੇਖ ਵਿਚ ਦੱਸੇ ਅਨੁਸਾਰ ਬਿਮਾਰੀ ਦੀਆਂ ਨਿਸ਼ਾਨੀਆਂ ਆਪਣੇ ਵਿੱਚੋਂ ਲੱਭਣ ਲਗਦਾ ਹੈ। ਜਿਵੇਂ ਕਿਸੇ ਡਾਕਟਰ ਨੇ ਹਾਰਟ ਅਟੈਕ ਦੀਆਂ ਨਿਸ਼ਾਨੀਆਂ ਦੱਸੀਆਂ ਹੋਣ ਤਾਂ ਮਰੀਜ਼ ਨੂੰ ਉਸੇ ਤਰ੍ਹਾਂ ਦੱਸੇ ਅਨੁਸਾਰ ਛਾਤੀ ਵਿਚ ਦਰਦ, ਸਾਹ ਦਾ ਫੁੱਲਣਾ, ਸਾਹ ਭਾਰੀ ਹੋਣਾ ਜਾਂ ਦਰਦ ਹੋਣਾ ਆਪਣੇ ਵਿਚੋਂ ਅਜਿਹੇ ਲੱਛਣ ਦਿਸਣੇ ਸ਼ੁਰੂ ਹੋ ਜਾਂਦੇ ਹਨ। ਇਸ ਬਿਮਾਰੀ ਦੇ ਮਰੀਜ਼ ਨੂੰ ਪਾਲੇ ਭਰਮ ਅਨੁਸਾਰ ਕਈ ਤਰ੍ਹਾਂ ਦੇ ਲੱਛਣ ਜਿਵੇਂ ਨੀਂਦ ਦਾ ਨਾ ਆਉਣਾ, ਭੁੱਖ ਘੱਟ ਲੱਗਣਾ, ਭਾਰ ਘਟਣਾ, ਸਰੀਰ ਵਿਚ ਕਮਜੋਰੀ, ਚੱਕਰ ਆਉਣੇ, ਤਰੇਲੀਆਂ ਆਉਣੀਆਂ, ਪਸੀਨੇ ਛੁੱਟਣੇ, ਹੱਥ ਪੈਰ ਠੰਡੇ ਹੋਣਾ, ਸਾਹ ਚੜ੍ਹਣਾ, ਦਿਲ ਦੀ ਧੜਕਣ ਤੇਜ਼ ਹੋਣਾ ਜਾਂ ਕਿਸੇ ਵੀ ਕੰਮ ਨੂੰ ਕਰਨ ਦੀ ਹਿੰਮਤ ਨਾ ਹੋਣਾ ਆਦਿ ਲੱਛਣ ਪੈਦਾ ਹੋ ਜਾਂਦੇ ਹਨ। ਮਰੀਜ਼ ਖੁਦ ਆਪਣੇ ਆਪ ਨੂੰ ਚੈੱਕ ਕਰਦੇ ਰਹਿੰਦੇ ਹਨ ਜਿਵੇਂ ਨਬਜ਼, ਦਿਲ ਦੀ ਧੜਕਣ, ਭਾਰ, ਸ਼ੂਗਰ, ਬਲੱਡ ਪ੍ਰੈਸ਼ਰ ਆਦਿ ਚੈੱਕ ਕਰਨ ਲਗਦੇ ਹਨ। ਕਈ ਮਰੀਜ਼ ਤਾਂ ਬਲੱਡ ਪ੍ਰੈਸ਼ਰ ਆਦਿ ਚੈਕ ਕਰਨ ਲਈ ਆਪਣੇ ਘਰ ਯੰਤਰ ਵੀ ਲਿਆ ਕੇ ਰੱਖ ਲੈਂਦੇ ਹਨ। ਵਾਰ ਵਾਰ ਚੈਕ ਕਰਦੇ ਰਹਿਣ ਨਾਲ ਕਈ ਵਾਰ ਉਨ੍ਹਾਂ ਨੂੰ ਰਾਤ ਬਰਾਤੇ ਘਬਰਾਹਟ ਤੇ ਐਮਰਜੈਂਸੀ ਵੀ ਮਹਿਸੂਸ ਹੁੰਦੀ ਹੈ। ਅਜਿਹੇ ਮਰੀਜ਼ਾਂ ਨੂੰ ਐਮਰਜੈਂਸੀ ਹਸਪਤਾਲ ਵੀ ਲਿਜਾਣਾ ਪੈਂਦਾ ਹੈ ਤੇ

ਸਵੇਰ ਹੁੰਦਿਆਂ ਹੀ ਉਹ ਛੁੱਟੀ ਲੈ ਕੇ ਘਰ ਚਲੇ ਜਾਂਦੇ ਹਨ। ਇਸ ਬਿਮਾਰੀ ਦੇ ਮਰੀਜ਼ ਕਿਤੋਂ ਵੀ ਟਿਕ ਕੇ ਇਲਾਜ਼ ਨਹੀਂ ਕਰਾਉਂਦੇ ਸਗੋਂ ਡਾਕਟਰ ਹੀ ਬਦਲਦੇ ਰਹਿੰਦੇ ਹਨ। ਨਵੇਂ ਡਾਕਟਰ ਕੋਲ ਜਾ ਕੇ ਦੱਸੀ ਬਿਮਾਰੀ ਅਨੁਸਾਰ ਟੈਸਟ ਕਰਾਉਣ ਦੀ ਜਿੱਦ ਕਰਦੇ ਹਨ। ਟੈਸਟ ਵਿਚ ਬਿਮਾਰੀ ਨਾ ਆਉਣ ਤੇ ਮਰੀਜ਼ ਨੂੰ ਮਹਿਸੂਸ ਹੁੰਦਾ ਹੈ ਕਿ ਇਸ ਡਾਕਟਰ ਨੂੰ ਬਿਮਾਰੀ ਦੀ ਸਮਝ ਹੀ ਨਹੀਂ ਆਈ ਤੇ ਉਹ ਡਾਕਟਰ ਹੀ ਬਦਲ ਲੈਂਦੇ ਹਨ। ਦਵਾਈ ਹਰੇਕ ਡਾਕਟਰ ਦੀ ਲੈਂਦੇ ਹਨ ਪਰ ਖਾਂਦੇ ਕਿਸੇ ਦੀ ਨਹੀਂ। ਅਜਿਹੇ ਮਰੀਜ਼ ਕਦੇ ਦੇਸੀ ਦਵਾਈ, ਕਦੇ ਐਲੋਪੈਥੀ, ਕਦੇ ਹੋਮੋਪੈਥੀ ਤੇ ਕਦੇ ਅਯੁਰਵੈਦਿਕ ਆਦਿ ਪੈਥੀਆਂ ਵੀ ਬਦਲਦੇ ਰਹਿੰਦੇ ਹਨ। ਇਸ ਬਿਮਾਰੀ ਦੇ ਮਰੀਜ਼ਾਂ ਦੇ ਹੱਥ ਵਿਚ ਅਕਸਰ ਵੱਡੀ ਸਾਰੀ ਫਾਈਲ ਫੜ੍ਹੀ ਹੁੰਦੀ ਹੈ ਜਿਸ ਵਿਚ ਬਹੁਤ ਸਾਰੇ ਟੈਸਟਾਂ ਦੀਆਂ ਰਿਪੋਰਟਾਂ ਹੁੰਦੀਆਂ ਹਨ। ਇਸ ਦੇ ਬਾਵਜੂਦ ਵੀ ਮਰੀਜ਼ ਸਤੁੰਸ਼ਟ ਨਹੀਂ ਹੁੰਦਾ ਤੇ ਡਾਕਟਰਾਂ ਦੇ ਸਮਝਾਉਣ ਦੇ ਬਾਵਜੂਦ ਵੀ ਹੋਰ ਟੈਸਟ ਕਰਾਉਣ ਦੀ ਇੱਛਾ ਰਖਦਾ ਹੈ।

**ਬਿਮਾਰੀ ਦੇ ਕਾਰਣ** : ਇਸ ਬਿਮਾਰੀ ਹੋਣ ਦੇ ਕਈ ਕਾਰਣ ਹੋ ਸਕਦੇ ਹਨ। ਮਰੀਜ਼ ਦਾ ਕਿਸੇ ਵਿਅਕਤੀ ਦੀ ਕਿਸੇ ਗੰਭੀਰ ਬਿਮਾਰੀ ਨਾਲ ਅਚਾਨਕ ਹੋਈ ਮੌਤ ਵੇਖ ਕੇ ਡਰ ਜਾਣਾ, ਤਣਾਅ ਵਿਚ ਰਹਿਣਾ, ਉਦਾਸੀ ਰੋਗ, ਚਿੰਤਾ ਰੋਗ, ਮਾਤਾ ਪਿਤਾ ਦੀ ਡਰ ਵੱਸ ਕੀਤੀ ਨਾ-ਜ਼ਾਇਜ਼ ਦੇਖ-ਭਾਲ ਆਦਿ। ਅਜਿਹੀਆਂ ਹਾਲਤਾਂ ਵਿੱਚੋਂ ਇਹ ਬਿਮਾਰੀ ਪੈਦਾ ਹੋ ਜਾਂਦੀ ਹੈ। ਅਜਿਹੀ ਹੀ ਬਿਮਾਰੀ ਤੋਂ ਪੀੜ੍ਹਤ ਇੱਕ ਮਰੀਜ਼ ਨੇ ਕਿਸੇ ਰਿਸ਼ਤੇਦਾਰੀ ਵਿਚ ਟੀ.ਬੀ. ਨਾਲ ਕਿਸੇ ਮਰੀਜ਼ ਦੀ ਮੌਤ ਨੂੰ ਵੇਖਿਆ ਜਿਸ ਤੋਂ ਉਹ ਮਾਨਸਿਕ ਤੌਰ ਤੇ ਬੁਰੀ ਤਰ੍ਹਾਂ ਡਰ ਗਿਆ। ਉਸ ਨੂੰ ਖੁਦ ਨੂੰ ਟੀ.ਬੀ. ਹੋਣ ਦਾ ਸ਼ੱਕ ਹੋਣ ਲੱਗਾ। ਇਸੇ ਸ਼ੱਕ ਵਿਚ ਉਸ ਨੇ ਟੀ.ਬੀ. ਦੇ ਸਾਰੇ ਟੈਸਟ ਕਰਵਾ ਲਏ ਪਰ ਤਸੱਲੀ ਨਾ ਹੋਈ। ਕਈ ਡਾਕਟਰਾਂ ਨਾਲ ਰਾਇ-ਮਸ਼ਵਰਾ ਕੀਤਾ ਪਰ ਸ਼ੱਕ ਦੂਰ ਨਾ ਹੋਇਆ। ਮਰੀਜ਼ ਨੂੰ ਦਿਨ ਭਰ ਇਹ ਮਹਿਸੂਸ ਹੁੰਦਾ ਰਹਿੰਦਾ ਸੀ ਕਿ ਸਾਰੇ ਟੈਸਟਾਂ ਵਿਚ ਭਾਵੇਂ ਕੋਈ ਬਿਮਾਰੀ ਨਹੀਂ ਆ ਰਹੀ ਪਰ ਉਸ ਨੂੰ ਤਾਂ ਟੀ.ਬੀ. ਹੀ ਹੈ। ਉਹ ਆਪਣਾ ਕੰਮ ਕਾਰ ਛੱਡ ਕੇ ਸਾਰਾ ਦਿਨ ਇਹੋ ਸੋਚਦਾ ਰਹਿੰਦਾ ਹੈ ਕਿ ਮੈਂ ਹੁਣ ਬਚ ਨਹੀਂ ਸਕਦਾ।

ਇਸੇ ਬਿਮਾਰੀ ਦੇ ਇੱਕ ਹੋਰ ਮਰੀਜ਼ ਨੂੰ ਡਾਕਟਰ ਵੱਲੋਂ ਲਾਲਚ ਵੱਸ ਪਾਇਆ ਗਿਆ ਡਰ ਹੀ ਉਸ ਦੀ ਬਿਮਾਰੀ ਦਾ ਕਾਰਣ ਬਣ ਗਿਆ। 50ਕੁ ਸਾਲ ਦੀ ਇੱਕ ਔਰਤ ਬਲੱਡ ਪ੍ਰੈਸ਼ਰ ਵਧਣ ਦੀ ਬਿਮਾਰੀ ਦੇ ਇਲਾਜ ਲਈ ਦਿਲ ਦੇ ਸਪੈਸ਼ਲਿਸਟ ਡਾਕਟਰ ਕੋਲ ਚਲੀ ਗਈ। ਡਾਕਟਰ ਨੇ ਮਾਤਾ ਦੀ ਡਰੀ ਹੋਈ ਮਾਨਸਿਕ ਸਥਿਤੀ ਨੂੰ ਭਾਂਪਦਿਆਂ ਉਸ ਦਾ ਆਰਥਿਕ ਸ਼ੋਸ਼ਣ ਕਰਨ ਦਾ ਮਨ ਬਣਾ ਲਿਆ। ਉਸ ਨੇ ਔਰਤ ਨੂੰ ਦਿਲ ਦੀਆਂ ਨਾੜੀਆਂ ਵਿਚ ਬਲਾਕਜ਼ ਦੱਸ ਕੇ ਉਸ ਦੀ ਜਾਨ ਨੂੰ ਖ਼ਤਰਾ ਦੱਸਿਆ। ਨਾਲ ਹੀ ਤੁਰੰਤ ਸਟੰਟ ਪਵਾ ਲੈਣ ਦੀ ਸਲਾਹ ਦਿੱਤੀ। ਔਰਤ ਹੋਰ ਡਰ ਗਈ। ਉਸ ਦੇ ਘਰ ਦੀ ਆਰਥਿਕ ਹਾਲਤ ਏਨੀ ਕਮਜ਼ੋਰ ਸੀ ਕਿ ਘਰ ਦਾ ਸਾਰਾ ਸਮਾਨ ਵੇਚ ਕੇ ਵੀ ਸਟੰਟ ਲਈ ਪੈਸੇ ਇਕੱਠੇ ਨਹੀਂ ਸੀ ਕਰ ਸਕਦੀ। ਉਹ ਡਾਕਟਰ ਕੋਲ ਹੀ ਰੋਣ ਲੱਗ ਪਈ। ਫਿਰ ਡਾਕਟਰ ਨੇ ਆਖਿਆ ਕਿ ਮਾਤਾ ਕੋਈ ਗੱਲ ਨਹੀਂ ਇੱਕ ਵਾਰ ਤੂੰ ਦਵਾਈ ਖਾਣੀ ਸ਼ੁਰੂ ਕਰ। ਸਟੰਟ ਪਾਉਣ ਬਾਰੇ ਫੇਰ ਵੇਖ ਲਵਾਂਗੇ। ਬੱਸ ਫੇਰ ਕੀ ਸੀ ਮਾਤਾ ਘਰ ਜਾ ਕੇ ਮੰਜਾ ਮੱਲ ਕੇ ਪੈ ਗਈ। ਉਹ ਏਨਾ ਡਰ ਗਈ ਕਿ ਵਾਰ ਵਾਰ ਆਪਣਾ ਬਲੱਡ ਪ੍ਰੈਸ਼ਰ ਚੈੱਕ ਕਰਵਾਉਂਦੀ ਰਹਿੰਦੀ। ਮੰਜੇ ਤੇ ਪਈ ਇਹੋ ਸੋਚਦੀ ਰਹਿੰਦੀ ਕਿ ਉਹ ਨਹੀਂ ਬਚ ਸਕਦੀ । ਕਿਸੇ ਸਮੇਂ ਹੀ ਹਰਟ ਅਟੈਕ ਨਾਲ ਮਰ ਸਕਦੀ ਹੈ। ਇਸੇ ਡਰ ਵਿਚੋਂ ਹੀ ਉਸ ਨੇ ਇਹ ਬਿਮਾਰੀ ਪੈਦਾ ਕਰ ਲਈ। ਉਸ ਤੋਂ ਬਾਅਦ ਉਸ ਨੇ ਕਈ ਡਾਕਟਰਾਂ ਨੂੰ ਵਿਖਾਇਆ। ਵਾਰ ਵਾਰ ਦਿਲ ਦੇ ਟੈਸਟ ਕਰਵਾਏ। ਡਾਕਟਰਾਂ ਦੇ ਵਾਰ ਵਾਰ ਸਮਝਾਉਣ ਦੇ ਬਾਵਜੂਦ ਵੀ ਉਹ ਮੰਨਣ ਲਈ ਤਿਆਰ ਨਾ ਹੋਈ। ਉਸ ਨੇ ਪਤਾ ਲੈਣ ਲਈ ਆਉਣ ਵਾਲੇ ਰਿਸ਼ਤੇਦਾਰਾਂ ਤੋਂ ਹਾਰਟ ਅਟੈਕ ਦੇ ਸਾਰੇ ਲੱਛਣ ਵੀ ਸਿੱਖ ਲਏ। ਮਾਤਾ ਦੇ ਕਦੇ ਛਾਤੀ ਵਿਚ ਦਰਦ ਹੁੰਦਾ ਸੀ। ਕਦੇ ਸਾਹ ਭਾਰੀ ਹੁੰਦਾ ਸੀ। ਕਦੇ ਸਾਹ ਫੁੱਲ ਜਾਂਦਾ ਸੀ। ਇਕ ਵਾਰ ਉਸ ਨੂੰ ਐਮਰਜੈਂਸੀ ਵਿਚ ਹਸਪਤਾਲ ਲਿਆਂਦਾ ਗਿਆ। ਮਾਹਿਰ ਡਾਕਟਰ ਵੱਲੋਂ ਸਾਰੇ ਟੈਸਟ ਕੀਤੇ ਗਏ ਜਿਹੜੇ ਬਿਲਕੁਲ ਨਾਰਮਲ ਸਨ। ਉਸ ਡਾਕਟਰ ਨੇ ਮਰੀਜ਼ ਬਾਰੇ ਮੇਰੀ ਰਾਇ ਮੰਗਦਿਆਂ ਦੱਸਿਆ ਕਿ ਮਾਤਾ ਦੇ ਦਿਲ ਦੇ ਸਾਰੇ ਟੈਸਟ ਨਾਰਮਲ ਹਨ ਪਰ ਉਹ ਇਹ ਗੱਲ ਮੰਨਣ ਨੂੰ ਤਿਆਰ ਨਹੀਂ। ਉਸ ਦੀ ਬਿਮਾਰੀ ਦੀ ਹਿਸਟਰੀ ਤੇ ਕਰਵਾਏ ਇਲਾਜ ਦੀ ਪੜ੍ਹਤਾਲ ਕਰਕੇ ਕਾਰਣ ਜਾਨਣ ਦੀ ਕੋਸ਼ਿਸ਼ ਕੀਤੀ ਗਈ। ਮੈਂ ਇਲਾਜ ਕਰ ਰਹੇ ਡਾਕਟਰ ਨੂੰ ਦੱਸਿਆ ਕਿ ਦੋ ਸਾਲ ਪਹਿਲਾਂ ਦਿਲ ਦੇ ਕਿਸੇ ਸਪੈਸ਼ਲਿਸਟ ਡਾਕਟਰ ਨੇ ਇਸ ਦੇ ਸਟੰਟ ਪਾਉਣ ਦੇ ਚੱਕਰ ਵਿਚ ਇਸ ਨੂੰ ਡਰਾਇਆ ਸੀ ਪਰ ਉਸ ਦੀ ਘਰ ਦੀ ਮੰਦੀ ਆਰਥਿਕ ਹਾਲਤ ਜਾਣ ਕੇ ਇੱਕ ਵਾਰ ਦਵਾਈ ਖਾਣ ਦੀ ਸਲਾਹ ਹੀ ਦਿੱਤੀ ਸੀ। ਉਹ cognitive behavioral therapy (ਬੋਧ ਵਿਵਹਾਰ ਇਲਾਜ ਪ੍ਰਣਾਲੀ) ਨਾਲ ਇਸ ਰੋਗ ਤੋਂ ਮੁਕਤ ਹੋ ਗਈ।

(Ph.d. in Psychology)
94172-41386

# ਬੋਲ ਸਦੀਵੀਂ



## ਜਵਾਨੀ ਦਾ ਭੇਤ

ਜਵਾਨ ਉਹਨਾਂ ਨੂੰ ਨਹੀਂ ਕਹਿੰਦੇ
ਜਿਹੜੇ ਕਿਸ਼ਤੀਆਂ ਜਾਂ ਚਰਾਂਦਾਂ ਵਿੱਚ
ਲੱਤਾਂ ਪਸਾਰੀ ਪਏ ਹੋਣ,
ਭੱਦੇ ਮਖੌਲ ਕਰਦੇ
ਤੇ ਵੋਦਕਾ ਡੱਫਦੇ।

ਜਵਾਨ ਉਹਨਾਂ ਨੂੰ ਨਹੀਂ ਕਹਿੰਦੇ
ਜਿਹੜੇ ਵਗਾਰਾਂ ਕੱਟਦੇ
ਬਸੰਤੀ ਰਾਤਾਂ ਖਰਾਬ ਕਰਦੇ ਹੋਣ
ਤੇ ਆਪਣੇ ਤੂਸੇ ਝੋਲੀਆਂ ਨਾਲ ਸ਼ਾਹ ਰਾਹਾਂ 'ਤੇ
ਝਾੜੂ ਮਾਰਦੇ ਫਿਰਦੇ ਹੋਣ।

ਨਾ ਹੀ ਜਵਾਨ ਉਹਨਾਂ ਨੂੰ ਕਹਿੰਦੇ
ਜਿਹੜੇ ਪਿਆਰ ਚੌਚਲਿਆਂ ਵਿੱਚ
ਆਪਣੇ ਜੀਵਨ ਦੀ ਪਹਿਲੀ ਰੋਸ਼ਨੀ
ਆਜ਼ਾਦੀ ਗਵਾ ਰਹੇ ਹੋਣ।

ਤੇ ਨਾ ਹੀ ਜਵਾਨ ਉਹਨਾਂ ਨੂੰ ਕਹਿੰਦੇ
ਆਪਣੀ ਰੱਤ ਦੇ ਗੇੜੇ ਵਿਚਲੀ
ਤਾਕਤ ਨੂੰ ਰੋੜ੍ਹੀ ਜਾਣ
ਨਹੀਂ ਜਵਾਨੀ ਅਜਿਹੀ ਮਿੱਟੀ ਦੀ ਬਣੀ ਨਹੀਂ ਹੁੰਦੀ,
ਅਠਾਰਾਂ ਸਾਲ ਦੇ ਹੋ ਜਾਣ ਨਾਲ ਹੀ ਗੱਲ ਨਹੀਂ ਬਣਦੀ।

ਜਵਾਨ ਉਹ ਹੁੰਦੇ ਨੇ ਜਿਹੜੇ
ਜਦੋਂ ਲੜਾਕੂ ਕਤਾਰਾਂ ਵਿਰਲੀਆਂ ਹੁੰਦੀਆਂ ਵੇਖਦੇ ਨੇ
ਸਭ ਬੱਚਿਆਂ ਵੱਲੋਂ ਅੜ ਖੱਲੋਂਦੇ ਨੇ ਤੇ ਆਖਦੇ ਨੇ
"ਅਸੀਂ ਧਰਤੀ ਤੇ ਜੀਵਨ ਨੂੰ ਨਵਾਂ ਰੂਪ ਦੇਵਾਂਗੇ"

**ਵਲਾਦੀਮੀਰ ਮਾਇਕੋਵਸਕੀ**

---

ਰੱਖ ਹੌਂਸਲੇ, ਨਹੀਂ ਦੂਰ ਕਿਨਾਰਾ।
ਸੁਪਨਿਆਂ ਦਾ ਸੰਸਾਰ ਨਿਆਰਾ,
ਉੱਡਣ ਲਈ ਹੈ, ਅੰਬਰ ਸਾਰਾ।
ਉੱਡ ਚੱਲ, ਭਰ ਪ੍ਰਵਾਜ਼ ਉਡੇਰੀ।



## ਕਵੀਆਂ ਲਈ

ਚਲੋ!
ਕਵਿਤਾ ਦੇ ਰੇਸ਼ਮੀ ਪਰਦਿਆਂ 'ਚੋਂ
ਬਾਹਰ ਨਿੱਕਲੀਏ
ਹੰਢਾਈਏ ਪਿੰਡਿਆਂ 'ਤੇ ਦੇਸ਼ ਰਾਗ
ਜਾਣੀਏਂ
ਹਜੂਮ ਦਾ ਤਾਂ ਹਾਕਮ ਹੁੰਦਾ
ਘੱਟ-ਗਿਣਤੀ ਦੀ ਨਜ਼ਮ ਦਾ
ਕਿਹੜਾ ਵਿਧੀ-ਵਿਧਾਨ?
ਬਹੁ-ਗਿਣਤੀ ਦਾ ਰਾਸ਼ਟਰ ਹੁੰਦਾ
ਘੱਟ-ਗਿਣਤੀ ਦੀ ਕਿਹੜੀ ਧਰਤੀ...?
ਬਹੁ-ਗਿਣਤੀ ਘੱਟ-ਗਿਣਤੀ ਦਾ ਅਧਾਰ
ਸਿਰਫ਼ ਧਰਮ ਨਹੀਂ ਹੁੰਦਾ
ਹੋ ਸਕਦੀ ਹੈ
'ਬੰਦਾ' ਹੋਣ ਦੀ ਸੰਵੇਦਨਾ ਵੀ

**ਹਰਵਿੰਦਰ ਭੰਡਾਲ**

## ਬੜਾ ਡਰੇ ਹੋਏ ਨੇ ਉਹ

ਉਹ ਚਾਹੁੰਦੇ ਨੇ
ਕਿ ਮੇਰੀ ਕਲਮ ਦੀ
ਸਿਆਹੀ ਸੁੱਕ ਜਾਵੇ
ਅੱਖਰ-ਕ੍ਰਾਂਤੀ ਰੁਕ ਜਾਵੇ
ਲਾਲ ਤਾਂ ਜਮਾਂ ਈ ਮੁੱਕ ਜਾਵੇ
ਸਿਆਸਤ ਦੀ ਸੱਪਣੀ
ਮੇਰੀ ਕਲਮ ਦੀ
ਨੋਕ 'ਤੇ ਥੁੱਕ ਜਾਵੇ।

ਉਹਨਾਂ ਦੀ ਮਨਸ਼ਾ ਹੈ
ਕ੍ਰਾਂਤੀ ਜਾਂ ਲਾਲ ਦੀ ਜਗ੍ਹਾ
ਮੇਰੀ ਕਲਮ
ਭਗਵੇਂ ਅੱਖਰ ਪਾਵੇ
ਸਿਆਸਤ ਦੇ ਗੁਣ ਗਾਵੇ
ਤੇ ਵਾਹ- ਵਾਹ ਕਰਵਾਵੇ..... ।
ਪਰ ਅੱਜਕੱਲ੍ਹ
ਮੇਰੀ ਚੁੱਪ ਤੋਂ
ਬੜਾ ਡਰੇ ਹੋਏ ਨੇ ਉਹ।

**ਚਰਨਜੀਤ ਸਮਾਲਸਰ**

# ਪੇਸ਼ਕਦਮੀਆਂ

**ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ (F.I.R.A.) ਦੀ ਵਿਸ਼ੇਸ ਮੀਟਿੰਗ** : F.I.R.A. ਦੀ 11ਵੀਂ ਵਿਸਾਖਾਪਟਨਮ ਵਿਖੇ ਹੋਈ ਕਾਨਫਰੰਸ ਤੋਂ ਬਾਅਦ 30 ਜੂਨ ਨੂੰ ਕਰਨਾਟਕ ਦੇ ਸ਼ਹਿਰ ਮੰਗਲੌਰ ਵਿਖੇ- ਦੱਖਣ ਕੰਨੜਾ ਰੈਸ਼ਨੇਲਿਸਟ ਐਸੋਸੀਏਸ਼ਨ ਦੇ ਸਹਿਯੋਗ ਨਾਲ ਬੇਸੰਟ ਵੋਮਿਨ ਕਾਲਜ ਵਿੱਚ ਵਿਸ਼ੇਸ ਮੀਟਿੰਗ ਹੋਈ। ਜਿਸ ਵਿੱਚ ਖਾਸ ਤੌਰ ਤੇ ਤਲੰਗਾਨਾ- ਆਂਧਰਾ ਪ੍ਰਦੇਸ਼- ਉੜੀਸਾ- ਕੇਰਲਾ- ਮਹਾਂਰਾਸ਼ਟਰ- ਪੰਜਾਬ ਅਤੇ ਕਰਨਾਟਕ ਆਦਿ ਨਾਲ ਸਬੰਧਤ ਤਰਕਸ਼ੀਲ ਅਤੇ ਨਾਸਤਿਕ ਜਥੇਬੰਦੀਆਂ ਦੇ ਨੁੰਮਾਇਦਿਆਂ ਦੇ ਇਲਾਵਾ F.I.R.A. ਦੀ ਅਗਜੈਕਟਿਵ ਨੇ ਭਾਗ ਲਿਆ। ਮੀਟਿੰਗ ਦੀ ਸ਼ੁਰੂਆਤ ਸਮੇਂ F.I.R.A. ਦੇ ਪ੍ਰਧਾਨ ਡਾ. ਨਰਿੰਦਰ ਨਾਇਕ ਨੇ ਦੇਸ਼ ਦੀ ਵਰਤਮਾਨ ਦਸ਼ਾ ਦੀ ਗੱਲ ਕੀਤੀ ਅਤੇ ਕਿਹਾ ਕਿ ਇਸ ਸਮੇਂ ਸਾਨੂੰ ਹੋਰ ਵੀ ਵੱਧ ਸਿੱਦਤ ਅਤੇ ਲਗਾਤਾਰਤਾ ਨਾਲ ਸਰਗਰਮ ਰਹਿਣਾ ਹੋਵੇਗਾ। ਇਸ ਦੇ ਬਾਅਦ ਨੈਸ਼ਨਲ ਸਕੱਤਰ ਡਾ. ਸੁਦੇਸ ਘੋੜੇਰਾਓ ਨੇ ਮੀਟਿੰਗ ਦੀ ਸ਼ੁਰੂਆਤ ਕਰਦਿਆਂ F.I.R.A. ਦੀ ਹੋਈ 11ਵੀਂ ਕਾਨਫਰੰਸ ਬਾਰੇ ਸੰਖੇਪ ਰਿਪੋਰਟ ਪੇਸ਼ ਕੀਤੀ, ਜਿਸ ਉੱਪਰ ਰਾਜਾ ਸੁਰੇਸ- ਰਾਜੇਸਵਰ ਚੇਲੀਮੇਲਾ, ਮਿ. ਐਮ ਐਸ ਐਨ ਮੂਰਥੀ ਅਤੇ ਸਿਆਮ ਸੁੰਦਰ ਰਾਓ ਆਦਿ ਸਾਥੀਆਂ ਨੇ ਭਰਵੀ ਬਹਿਸ ਕੀਤੀ। ਇਸ ਤੋਂ ਬਾਅਦ ਹਾਜ਼ਰ ਸਾਥੀਆਂ ਨੇ ਆਪੋ ਆਪਣੀਆ ਸਬੰਧਤ ਜਥੇਬੰਦੀਆਂ ਦੀਆਂ ਸਰਗਰਮੀਆਂ ਦੀ ਰਿਪੋਰਟ ਪੇਸ਼ ਕੀਤੀ। ਤਰਕਸ਼ੀਲ ਸੁਸਾਇਟੀ ਪੰਜਾਬ ਅਤੇ ਰੈਸ਼ਨੇਲਿਸਟ ਸੁਸਾਇਟੀ ਹਰਿਆਣਾ ਦੀ ਰਿਪੋਰਟ ਪੇਸ਼ ਕਰਦਿਆ ਹਰਚੰਦ ਭਿੰਡਰ ਨੇ ਕਿਹਾ ਕਿ ਉੱਤਰੀ ਭਾਰਤ ਵਿੱਚ ਦੋਵੇਂ ਜਥੇਬੰਦੀਆਂ ਆਪਣੀ ਸਮਰੱਥਾ ਅਨੁਸਾਰ ਕੰਮ ਕਰ ਰਹੀਆਂ ਨੇ। ਇਸ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਚੇਤਨਾ ਪਰਖ ਪ੍ਰੀਖਿਆ ਕਰਵਾਈ ਜਾ ਰਹੀ ਹੈ। ਇਸ ਸਮੇਂ ਤਰਕਸ਼ੀਲ ਸੁਸਾਇਟੀ ਪੰਜਾਬ ਨੂੰ ਇਸ ਦੀਆਂ ਸਰਗਰਮੀਆਂ ਕਾਰਣ ਮਿਲੇ ਐਵਾਰਡ ਵਾਸਤੇ ਵੀ F.I.R.A. ਨੇ ਵਧਾਈ ਦਿੱਤੀ। ਅੰਤ ਵਿੱਚ ਈ ਟੀ ਰਾਓ ਨੇ ਸਭਨਾਂ ਸਾਥੀਆਂ ਦਾ ਧੰਨਵਾਦ ਕੀਤਾ। ਦੂਜੇ ਦਿਨ ਡਾ. ਨਰਿੰਦਰ ਨਾਇਕ ਅਤੇ ਉਹਨਾਂ ਦੇ ਸਾਥੀਆਂ ਸਿਆਮ ਸੁੰਦਰ ਰਾਓ- ਪ੍ਰਭਾਕਰ ਅਤੇ ਹਰੀਅੱਪਾ ਪੇਜਾਵਰ ਨੇ ਮੰਗਲੌਰ ਦੇ ਗਾਂਧੀ ਨਗਰ ਇਲਾਕੇ ਵਿੱਚ ਇੱਕ ਪ੍ਰਾਇਮਰੀ ਸਰਕਾਰੀ ਸਕੂਲ ਵਿੱਚ ਇੱਕ ਪ੍ਰੋਗਰਾਮ ਰੱਖਿਆ ਸੀ। ਜਿਸ ਵਿੱਚ ਰਾਜੇਸਵਰ ਚੇਲੀਮੇਲਾ, ਈ ਟੀ ਰਾਉ, ਐਮ ਐਸ ਐਨ ਮੂਰਥੀ, ਹਰਚੰਦ ਭਿੰਡਰ ਅਤੇ ਮੈਡਮ ਅਨੂ ਮੁੱਖ ਮਹਿਮਾਨ ਵਜੋਂ ਹਾਜ਼ਰ ਸਨ। ਇਸ ਸਮੇਂ ਰਾਜੇਸਵਰ ਚੈਲੀਮੇਲਾ ਨੇ ਵਿਦਿਆਰਥੀਆਂ ਨੂੰ ਚਮਤਕਾਰਾਂ ਦਾ ਪਰਦਾਫਾਸ਼ ਕਰਦੇ ਹੋਏ ਜਾਦੂ ਦੇ ਟ੍ਰਿਕਸ ਦਿਖਾਏ। ਇਸ ਉਪਰੰਤ ਡਾ. ਨਰਿੰਦਰ ਨਾਇਕ ਅਤੇ ਉਹਨਾਂ ਦੇ ਸਹਿਯੋਗੀਆਂ ਵੱਲੋ ਚਲਾਏ ਟਰਸਟ (Aid Without Religion) ਦੁਆਰਾ ਸਕੂਲ ਦੇ ਬੱਚਿਆਂ ਨੂੰ ਫਰੀ ਸਕੂਲ ਬੈਗ ਅਤੇ ਟੀ ਸਰਟ ਵੰਡੀਆਂ ਗਈਆਂ। **- ਹਰਚੰਦ ਭਿੰਡਰ**

**ਇਕਾਈ ਅੰਮ੍ਰਿਤਸਰ :**

**1. ਯੂ.ਏ.ਪੀ.ਏ. ਵਿੱਚ ਸੋਧਾਂ ਦਾ ਵਿਸ਼ੇਸ ਇਕੱਤਰਤਾ ਕਰਕੇ ਵਿਰੋਧ** : ਮੋਦੀ ਸਰਕਾਰ ਵੱਲੋਂ ਨਾਗਰਿਕਾਂ ਦੇ ਮਨੁੱਖੀ ਹੱਕਾਂ ਅਤੇ ਉਨ੍ਹਾਂ ਦੀ ਰਾਖੀ ਲਈ ਸੰਘਰਸ਼ ਕਰਦੇ ਮਨੁੱਖੀ ਅਧਿਕਾਰ ਸੰਗਠਨਾਂ ਦੀ ਆਵਾਜ਼ ਨੂੰ ਦਬਾਉਣ ਲਈ ਗੈਰ ਕਾਨੂੰਨੀ ਗਤੀਵਿਧੀਆਂ ਰੋਕੂ ਕਾਨੂੰਨ (ਯੂ.ਏ.ਪੀ.ਏ.) ਵਿੱਚ ਕੀਤੀਆਂ ਗੈਰ ਜਮਹੂਰੀ ਅਤੇ ਲੋਕ ਵਿਰੋਧੀ ਸੋਧਾਂ ਅਤੇ ਜਾਂਚ ਏਜੰਸੀ ਐਨ.ਆਈ.ਏ. ਨੂੰ ਦਿੱਤੀਆਂ ਗਈਆਂ ਅੰਨ੍ਹੀਆਂ ਤਾਕਤਾਂ ਨੂੰ ਜਮਹੂਰੀਅਤ ਅਤੇ ਸੰਵਿਧਾਨ ਵਿਰੋਧੀ ਦੱਸਦਿਆਂ ਅਜਿਹੇ ਸਮੂਹ ਕਾਲੇ ਕਾਨੂੰਨਾਂ ਨੂੰ ਤੁਰੰਤ ਰੱਦ ਕਰਨ ਦੀ ਜ਼ੋਰਦਾਰ ਮੰਗ ਕੀਤੀ। ਇਸ ਸਬੰਧੀ ਸੁਸਾਇਟੀ ਦੇ ਜਥੇਬੰਦਕ ਮੁਖੀ ਸੁਮੀਤ ਸਿੰਘ ਅਤੇ ਵਿੱਤ ਮੁਖੀ ਜਸਪਾਲ ਬਾਸਰਕਾ ਨੇ ਬੋਲਦਿਆਂ ਕਿਹਾ ਕਿ ਭਾਰਤੀ ਸੰਵਿਧਾਨ ਦੀ ਧਾਰਾ 19 ਤਹਿਤ ਹਰੇਕ ਭਾਰਤੀ ਨਾਗਰਿਕ ਨੂੰ ਵਿਰੋਧੀ ਵਿਚਾਰ ਪ੍ਰਗਟਾਵੇ ਦੀ ਆਜਾਦੀ ਅਤੇ ਧਾਰਾ 21 ਤਹਿਤ ਜਿਊਣ ਅਤੇ ਵਿਅਕਤੀਗਤ ਆਜਾਦੀ ਦੇ ਅਧਿਕਾਰ ਦਿੱਤੇ ਗਏ ਹਨ ਪਰ ਮੋਦੀ ਸਰਕਾਰ ਆਪਣੇ ਸਿਆਸੀ ਵਿਰੋਧੀਆਂ ਨੂੰ ਗੈਰ ਕਾਨੂੰਨੀ ਗਤੀਵਿਧੀਆ ਰੋਕੂ ਕਾਨੂੰਨ ਤਹਿਤ ਝੂਠੇ ਕੇਸਾਂ ਵਿਚ ਗ੍ਰਿਫ਼ਤਾਰ ਕਰਕੇ ਲੰਮੇ ਸਮੇਂ ਤੱਕ ਜੇਲ੍ਹਾਂ ਵਿਚ ਨਜਾਇਜ਼ ਸੁੱਟਣਾ ਚਾਹੁੰਦੀ ਹੈ। ਉਨ੍ਹਾਂ ਦੇਸ਼ ਦੇ ਗਰੀਬ ਆਦਿਵਾਸੀਆਂ , ਦਲਿਤਾਂ, ਮੁਸਲਮਾਨਾਂ, ਪਿਛੜੇ ਵਰਗਾਂ, ਕਿਸਾਨਾਂ, ਮਜਦੂਰਾਂ ਦੇ ਹੱਕਾਂ ਦੀ ਰਾਖੀ ਲਈ ਅਤੇ ਮੋਦੀ ਸਰਕਾਰ ਦੀਆਂ ਕਾਰਪੋਰੇਟ ਅਤੇ ਹਿੰਦੂਤਵੀ ਪੱਖੀ ਨੀਤੀਆਂ ਖਿਲਾਫ ਡਟਵਾਂ ਵਿਰੋਧ ਕਰਨ ਵਾਲੇ ਪ੍ਰਗਤੀਸ਼ੀਲ ਬੁੱਧੀਜੀਵੀਆਂ, ਮੀਡੀਆ, ਵਕੀਲਾਂ, ਸਾਹਿਤਕਾਰਾਂ, ਪ੍ਰੋਫੈਸਰਾਂ, ਲੇਖਕਾਂ ਅਤੇ ਮਨੁੱਖੀ ਅਧਿਕਾਰ ਕਾਰਕੁੰਨਾਂ ਉੱਤੇ ਮੋਦੀ ਸਰਕਾਰ ਵੱਲੋਂ ਲਾਈ ਜਾ ਰਹੀ ਅਣ-ਐਲਾਨੀ ਐਮਰਜੈਂਸੀ ਅਤੇ ਪੁਲੀਸ ਰਾਜ ਦਾ ਸਖ਼ਤ ਵਿਰੋਧ ਕੀਤਾ। ਇਸ ਮੌਕੇ ਤਰਕਸ਼ੀਲ ਆਗੂ ਸੁਖਮੀਤ ਸਿੰਘ, ਮੇਜਰ ਸਿੰਘ, ਮਨਜੀਤ ਬਾਸਰਕੇ, ਮਾਸਟਰ ਕੁਲਜੀਤ ਵੇਰਕਾ, ਕਾਮਰੇਡ

ਅਜੀਤ ਸਿੰਘ, ਅਸ਼ਵਨੀ ਕੁਮਾਰ, ਧਰਵਿੰਦਰ ਕੋਹਾਲੀ ਅਤੇ ਰਾਜ ਕੁਮਾਰ ਵੇਰਕਾ ਨੇ ਵੀ ਸੰਬੋਧਨ ਕੀਤਾ।

2. **ਜਲ੍ਹਿਆਂ ਵਾਲਾ ਬਾਗ ਦੀ ਸਰਕਾਰ ਵੱਲੋਂ ਭੰਨ-ਤੋੜ ਕੀਤੇ ਜਾਣ ਖਿਲਾਫ਼ ਰੋਸ ਪ੍ਰਦਰਸ਼ਨ** : ਇਕਾਈ ਨੇ ਇਤਿਹਾਸਕ ਜਲ੍ਹਿਆਂਵਾਲਾ ਬਾਗ ਵਿਚ ਸੁੰਦਰੀਕਰਨ ਅਤੇ ਨਵੀਨੀਕਰਨ ਦੇ ਨਾਂ ਹੇਠ ਇਸ ਦੇ ਇਤਿਹਾਸ ਅਤੇ ਪੁਰਾਤਨ ਢਾਂਚੇ ਨੂੰ ਖਤਮ ਕਰਨ ਦੀ ਸਾਮਰਾਜ ਪੱਖੀ ਕਾਰਵਾਈ ਦਾ ਜ਼ੋਰਦਾਰ ਵਿਰੋਧ ਕਰਦਿਆਂ ਜ਼ਿਲਾ ਪ੍ਰਸ਼ਾਸਨ ਅਤੇ ਜਲ੍ਹਿਆਂਵਾਲਾ ਬਾਗ ਯਾਦਗਾਰੀ ਟਰੱਸਟ ਤੋਂ ਇਸ ਦੀ ਭੰਨ ਤੋੜ ਉੱਤੇ ਤੁਰੰਤ ਰੋਕ ਲਾਉਣ ਦੀ ਮੰਗ ਕੀਤੀ। ਇਸ ਸਬੰਧੀ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂਆਂ ਸੁਮੀਤ ਸਿੰਘ, ਵਿਦਵਾਨ ਚਿੰਤਕ ਡਾ. ਪਰਮਿੰਦਰ ਸਿੰਘ, ਮੁਖਤਿਆਰ ਗੋਪਾਲਪੁਰਾ, ਧਰਵਿੰਦਰ ਕੋਹਾਲੀ, ਜਸਪਾਲ ਬਾਸਰਕਾ, ਕੁਲਜੀਤ ਵੇਰਕਾ, ਕਾਮਰੇਡ ਅਜੀਤ ਸਿੰਘ, ਮਨਜੀਤ ਬਾਸਰਕੇ, ਬਲਦੇਵ ਰਾਜ ਵੇਰਕਾ, ਦਮਨਜੀਤ ਕੌਰ ਅਤੇ ਹੋਰਨਾਂ ਵੱਲੋਂ ਜਲ੍ਹਿਆਂਵਾਲਾ ਬਾਗ ਵਿਖੇ ਗੇਟ ਦੇ ਬਾਹਰ ਰੋਸ ਪ੍ਰਦਰਸ਼ਨ ਕੀਤਾ ਗਿਆ। ਉਨ੍ਹਾਂ ਨੇ ਇਤਿਹਾਸਕ ਸ਼ਹੀਦੀ ਖੂਹ ਦੇ ਪੁਰਾਤਨ ਸਰੂਪ ਨੂੰ ਢਾਹੁਣ ਦਾ ਸਖ਼ਤ ਵਿਰੋਧ ਕਰਦਿਆਂ ਇਸ ਦੀ ਪੁਰਾਤਨ ਵਿਰਾਸਤੀ ਦਿੱਖ ਅਤੇ ਇਨਕਲਾਬੀ ਇਤਿਹਾਸ ਨੂੰ ਉਸੇ ਰੂਪ ਵਿਚ ਬਹਾਲ ਕਰਨ ਦੀ ਮੰਗ ਕੀਤੀ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਸਾਮਰਾਜੀ ਬਰਤਾਨਵੀ ਹਕੂਮਤ ਵੱਲੋਂ ਹਜ਼ਾਰਾਂ ਨਿਹੱਥੇ ਅਤੇ ਨਿਰਦੋਸ਼ ਭਾਰਤੀਆਂ ਉੱਤੇ ਢਾਹੇ ਗਏ ਜਬਰ ਜ਼ੁਲਮ ਦੇ ਇਤਿਹਾਸ ਤੋਂ ਚੰਗੀ ਤਰ੍ਹਾਂ ਜਾਣੂ ਹੋ ਕੇ ਜਾਬਰ ਹਕੂਮਤਾਂ ਖਿਲਾਫ ਜਥੇਬੰਦਕ ਅੰਦੋਲਨ ਕਰ ਸਕਣ। ਤਰਕਸ਼ੀਲ ਆਗੂਆਂ ਨੇ ਸ਼ਹੀਦੀ ਯਾਦਗਾਰ ਦੇ ਦਾਖਲੇ ਲਈ ਸੈਲਾਨੀਆਂ ਉੱਤੇ ਟਿਕਟ ਲਾਉਣ ਦੇ ਫੈਸਲੇ ਦਾ ਡਟਵਾਂ ਵਿਰੋਧ ਕੀਤਾ। ਰੋਸ ਪ੍ਰਗਟ ਕਰ ਰਹੇ ਆਗੂਆਂ ਨੇ ਦੋਸ਼ ਲਾਇਆ ਕਿ ਮੋਦੀ ਸਰਕਾਰ ਇਨਕਲਾਬੀ ਵਿਰਸੇ ਨਾਲ ਜੁੜੀ ਜਲਿਆਂਵਾਲਾ ਬਾਗ ਦੇ ਸ਼ਹੀਦੀ ਸਾਕੇ ਦੀ ਯਾਦਗਾਰ ਦੇ ਵਿਰਾਸਤੀ ਨਿਸ਼ਾਨ ਮਿਟਾ ਕੇ ਦੇਸ਼ ਦੀ ਮਿਹਨਤਕਸ਼ ਜਮਾਤ ਅਤੇ ਖਾਸ ਕਰਕੇ ਨੌਜਵਾਨ ਪੀੜ੍ਹੀ ਨੂੰ ਆਪਣੇ ਇਨਕਲਾਬੀ ਨਾਇਕਾਂ ਅਤੇ ਉਨ੍ਹਾਂ ਦੇ ਕੁਰਬਾਨੀ ਦੇ ਇਤਿਹਾਸ ਦੀ ਜਾਣਕਾਰੀ ਤੋਂ ਮਹਿਰੂਮ ਕਰਨਾ ਚਾਹੁੰਦੀ ਹੈ, ਜਿਸਨੂੰ ਕਿਸੇ ਵੀ ਕੀਮਤ 'ਤੇ ਬਰਦਾਸ਼ਤ ਨਹੀਂ ਕੀਤਾ ਜਾਵੇਗਾ। ਇਸ ਮੌਕੇ ਆਗੂਆਂ ਵੱਲੋਂ ਤਖਤੀਆਂ ਉਤੇ ਲਿਖੇ ਨਾਅਰਿਆਂ 'ਦਾਖਲਾ ਟਿਕਟ ਲਾ ਕੇ ਜਲ੍ਹਿਆਂਵਾਲਾ ਬਾਗ ਦੇ ਸ਼ਹੀਦਾਂ ਦਾ ਨਿਰਾਦਰ ਨਾ ਕਰੋ', 'ਜਲ੍ਹਿਆਂਵਾਲਾ ਬਾਗ ਦੇ ਪੁਰਾਤਨ ਢਾਂਚੇ ਨਾਲ ਛੇੜਛਾੜ ਬੰਦ ਕਰੋ'', 'ਜਲ੍ਹਿਆਂਵਾਲਾ ਬਾਗ ਨੂੰ ਪਿਕਨਿਕ ਦਾ ਸਥਾਨ ਨਾ ਬਣਾਓ' ਰਾਹੀਂ ਰੋਸ ਪ੍ਰਦਰਸ਼ਨ ਕੀਤਾ ਗਿਆ। ਮੰਗ ਕੀਤੀ ਗਈ ਕਿ ਜਲ੍ਹਿਆਂਵਾਲਾ ਬਾਗ ਦੀ ਸਾਂਭ-ਸੰਭਾਲ ਲਈ ਕੇਂਦਰ ਅਤੇ ਪੰਜਾਬ ਸਰਕਾਰਾਂ ਯੋਗ ਫੰਡਾਂ ਦਾ ਪ੍ਰਬੰਧ ਕਰਨ। ਇਸ ਮੌਕੇ ਹੋਰਨਾਂ ਤੋਂ ਇਲਾਵਾ ਤਰਕਸ਼ੀਲ ਆਗੂ ਰਾਜ ਕੁਮਾਰ ਵੇਰਕਾ, ਧਰਵਿੰਦਰ ਕੋਹਾਲੀ, ਨਾਗਰ ਮਲ, ਬਲਦੇਵ ਸਿੰਘ, ਅਰੂੜ ਚੰਦ, ਨਰਿੰਦਰ ਤੇੜਾ ਅਤੇ ਹਰੀਸ਼ ਕੱਲਾ ਆਦਿ ਨੇ ਸੰਬੋਧਨ ਕੀਤਾ।

3. **ਮਹਾਰਾਸ਼ਟਰ ਦੇ ਤਰਕਸ਼ੀਲ ਆਗੂ ਰਾਜਾ ਸ਼ਿਰਗੁਪੇ ਨਾਲ ਰੂ-ਬ-ਰੂ** : ਮਹਾਂਰਾਸ਼ਟਰ ਦੀ ਤਰਕਸ਼ੀਲ ਸੰਸਥਾ ਅੰਧ ਸ਼ਰਧਾ ਨਿਰਮੂਲਣ ਸੰਮਤੀ ਦੇ ਤਰਕਸ਼ੀਲ ਆਗੂ ਪੱਤਰਕਾਰ , ਨਾਟਕਕਾਰ ਅਤੇ ਮਰਾਠੀ ਫਿਲਮਾਂ ਦੇ ਅਦਾਕਾਰ ਰਾਜਾ ਸ਼ਿਰਗੁਪੇ ਨੇ ਆਪਣੇ ਅੰਮ੍ਰਿਤਸਰ ਦੌਰੇ ਦੌਰਾਨ ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਥਾਨਕ ਇਕਾਈ ਦੇ ਆਗੂਆਂ ਨਾਲ ਵਿਰਸਾ ਵਿਹਾਰ ਵਿਖੇ ਰੂ-ਬ-ਰੂ ਕੀਤਾ ਜਿਸ ਵਿਚ ਮਹਾਰਾਸ਼ਟਰ ਅਤੇ ਪੰਜਾਬ ਦੀ ਤਰਕਸ਼ੀਲ ਲਹਿਰ ਸਬੰਧੀ ਭਰਪੂਰ ਵਿਚਾਰ ਵਟਾਂਦਰਾ ਕੀਤਾ ਗਿਆ। ਇਸ ਮੌਕੇ ਮਹਾਰਾਸ਼ਟਰ ਦੀ ਤਰਕਸ਼ੀਲ ਲਹਿਰ ਸਬੰਧੀ ਆਪਣੇ ਤਜਰਬੇ ਸਾਂਝੇ ਕਰਦਿਆਂ ਬੁੱਧੀਜੀਵੀ ਸ਼ਿਰਗੁਪੇ ਨੇ ਕਿਹਾ ਕਿ ਅੰਧ ਸ਼ਰਧਾ ਨਿਰਮੂਲਨ ਸੰਮਤੀ ਦੇ ਸੰਸਥਾਪਕ ਡਾ. ਨਰੇਂਦਰ ਦਾਭੋਲਕਰ ਨੇ ਸਮੁੱਚੇ ਮਹਾਰਾਸ਼ਟਰ ਵਿੱਚ ਪੂਰੇ ਚਾਰ ਦਹਾਕੇ ਜਿੱਥੇ ਲੋਕਾਂ ਨੂੰ ਅੰਧ ਵਿਸ਼ਵਾਸਾਂ, ਜਾਤ ਪਾਤ, ਫਿਰਕਾਪ੍ਰਸਤੀ, ਮੂਰਤੀ ਵਿਸਰਜਨ, ਜੋਤਿਸ਼, ਬਾਬਾਵਾਦ, ਨਸ਼ਿਆਂ ਅਤੇ ਹੋਰ ਕਈ ਤਰ੍ਹਾਂ ਦੀਆਂ ਰੂੜੀਵਾਦੀ ਰਸਮਾਂ ਅਤੇ ਸਮਾਜਿਕ ਬੁਰਾਈਆਂ ਖਿਲਾਫ ਜਾਗਰੂਕ ਕੀਤਾ, ਉੱਥੇ ਹੀ ਪਾਖੰਡੀ ਬਾਬਿਆਂ, ਜੋਤਸ਼ੀਆਂ ਅਤੇ ਕਥਿਤ ਕਾਲੇ ਇਲਮ ਦੇ ਦਾਅਵੇਦਾਰਾਂ ਨੂੰ ਸਜ਼ਾ ਦਿਵਾਉਣ ਲਈ ਜਾਦੂ ਟੂਣਾ ਅੰਧ ਵਿਸ਼ਵਾਸ , ਵਿਰੋਧੀ ਕਾਨੂੰਨ ਨੂੰ ਲਾਗੂ ਕਰਾਉਣ ਲਈ ਵੀ ਪੂਰੀ ਨਿਡਰਤਾ ਨਾਲ ਜੱਦੋ-ਜਹਿਦ ਕੀਤੀ। ਉਨ੍ਹਾਂ ਦੱਸਿਆ ਕਿ ਫਿਰਕੂ ਸੰਗਠਨਾਂ ਵੱਲੋਂ ਸ਼ਹੀਦ ਕੀਤੇ ਡਾ. ਦਾਭੋਲਕਰ ਦੇ ਹਜ਼ਾਰਾਂ ਹਮਾਇਤੀਆਂ ਨੇ ਮਹਾਰਾਸ਼ਟਰ ਸਰਕਾਰ ਉੱਤੇ ਤੁਰੰਤ ਦਬਾਅ ਪਾ ਕੇ ਕਾਲਾ ਜਾਦੂ, ਅੰਧ ਵਿਸ਼ਵਾਸ, ਵਿਰੋਧੀ ਕਾਨੂੰਨ ਲਾਗੂ ਕਰਾਇਆ, ਜਿਸ ਤਹਿਤ ਹੁਣ ਤੱਕ ਦੋ ਸੌ ਤੋਂ ਵੱਧ ਪਾਖੰਡੀ ਤਾਂਤਰਿਕਾਂ, ਜੋਤਸ਼ੀਆਂ ਖਿਲਾਫ ਕੇਸ ਦਰਜ ਕੀਤੇ ਜਾ ਚੁੱਕੇ ਹਨ ਅਤੇ ਕਈਆਂ ਨੂੰ ਸਜ਼ਾ ਵੀ ਹੋ ਚੁੱਕੀ ਹੈ। ਇਸ ਮੌਕੇ ਜੋਨ ਆਗੂ ਮੁਖਤਿਆਰ ਗੋਪਾਲਪੁਰਾ, ਇਕਾਈ ਮੁਖੀ ਸੁਮੀਤ ਸਿੰਘ, ਜਸਪਾਲ ਬਾਸਰਕਾ ਅਤੇ ਕਾਮਰੇਡ ਅਜੀਤ ਸਿੰਘ ਨੇ ਸੰਬੋਧਨ ਕੀਤਾ ਅਤੇ ਕਈ ਸਵਾਲ ਪੁੱਛੇ। ਇਸ ਮੌਕੇ ਤਰਕਸ਼ੀਲ ਆਗੂਆਂ ਵੱਲੋਂ ਕੇਂਦਰ ਸਰਕਾਰ ਤੋਂ ਡਾ. ਦਾਭੋਲਕਰ, ਗੋਵਿੰਦ ਪੰਸਾਰੇ, ਪ੍ਰੋ. ਕੁਲਬਰਗੀ ਅਤੇ ਗੌਰੀ ਲੰਕੇਸ਼ ਦੇ ਫਿਰਕੂ ਕਾਤਲਾਂ ਨੂੰ ਗ੍ਰਿਫ਼ਤਾਰ ਕਰਕੇ ਸਖ਼ਤ ਸਜ਼ਾਵਾਂ ਦੇਣ ਦੀ ਮੰਗ ਕੀਤੀ ਗਈ।

**4. ਮਰਹੂਮ ਤਰਕਸ਼ੀਲ ਆਗੂ ਮੁਖਵਿੰਦਰ ਚੋਹਲਾ ਦੀ ਯਾਦ ਵਿੱਚ ਸਭਾ :** ਤਰਕਸ਼ੀਲ ਸੁਸਾਇਟੀ ਪੰਜਾਬ ਦੀ ਸਥਾਨਕ ਇਕਾਈ ਨੇ ਤਰਕਸ਼ੀਲ ਲਹਿਰ ਦੇ ਸੀਨੀਅਰ ਆਗੂ ਅਤੇ ਪ੍ਰਸਿੱਧ ਲੇਖਕ ਮੁਖਵਿੰਦਰ ਚੋਹਲਾ ਦੇ ਦੇਹਾਂਤ ਉੱਤੇ ਗਹਿਰੇ ਅਫਸੋਸ ਦਾ ਪ੍ਰਗਟਾਵਾ ਕਰਦਿਆਂ ਸ਼ੋਕ ਸਭਾ ਆਯੋਜਿਤ ਕੀਤੀ ਅਤੇ ਇਸ ਦੇ ਨਾਲ ਹੀ ਸੁਸਾਇਟੀ ਨੇ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਅਤੇ ਗੁਰੂ ਰਾਮਦਾਸ ਮੈਡੀਕਲ ਕਾਲਜ ਵੱਲੋਂ ਐਤਵਾਰ ਨੂੰ ਤਰਕਸ਼ੀਲ ਆਗੂ ਦਾ ਮ੍ਰਿਤਕ ਸਰੀਰ ਲੈਣ ਤੋਂ ਇਨਕਾਰ ਕਰਨ 'ਤੇ ਕਾਲਜ ਪ੍ਰਬੰਧਕਾਂ ਦੀ ਸਖ਼ਤ ਸ਼ਬਦਾਂ ਵਿਚ ਨਿਖੇਧੀ ਕੀਤੀ। ਇਸ ਸਬੰਧੀ ਸੰਬੋਧਨ ਕਰਦਿਆਂ ਇਕਾਈ ਦੇ ਜਥੇਬੰਦਕ ਮੁਖੀ ਸੁਮੀਤ ਸਿੰਘ ਨੇ ਕਿਹਾ ਕਿ ਮੁਖਵਿੰਦਰ ਚੋਹਲਾ ਇਕ ਪ੍ਰਤੀਬੱਧ ਤਰਕਸ਼ੀਲ ਆਗੂ ਸੀ। ਇਸ ਮੌਕੇ ਤਰਕਸ਼ੀਲ ਆਗੂ ਜਸਪਾਲ ਬਾਸਰਕਾ, ਮੇਜਰ ਸਿੰਘ ਅਤੇ ਮਾਸਟਰ ਕੁਲਜੀਤ ਵੇਰਕਾ ਨੇ ਦੋਸ਼ ਲਾਇਆ ਕਿ ਮੁਖਵਿੰਦਰ ਚੋਹਲਾ ਸਮੇਤ ਹੋਰਨਾਂ 30 ਤਰਕਸ਼ੀਲ ਮੈਂਬਰਾਂ ਵੱਲੋਂ ਮਰਨ ਉਪਰੰਤ ਆਪਣਾ ਸਰੀਰ ਖੋਜ ਕਾਰਜਾਂ ਲਈ ਸਰਕਾਰੀ ਮੈਡੀਕਲ ਕਾਲਜ ਅੰਮ੍ਰਿਤਸਰ ਨੂੰ ਸੰਨ 2007 ਵਿੱਚ ਪ੍ਰਦਾਨ ਕਰਨ ਦਾ ਹਲਫਨਾਮਾ ਦਿੱਤਾ ਗਿਆ ਸੀ ਪਰ ਅਨਾਟਮੀ ਵਿਭਾਗ ਕੋਲ ਮ੍ਰਿਤਕ ਸਰੀਰਾਂ ਨੂੰ ਸਨਮਾਨਜਨਕ ਢੰਗ ਨਾਲ ਸਾਂਭਣ ਦਾ ਯੋਗ ਪ੍ਰਬੰਧ ਨਾ ਹੋਣ ਅਤੇ ਐਤਵਾਰ ਨੂੰ ਛੁੱਟੀ ਕਰਕੇ ਮ੍ਰਿਤਕ ਸਰੀਰ ਲੈਣ ਤੋਂ ਇਨਕਾਰ ਕਰਨ ਕਾਰਨ ਤਰਕਸ਼ੀਲ ਆਗੂ ਦਾ ਮ੍ਰਿਤਕ ਸਰੀਰ ਆਦੇਸ਼ ਮੈਡੀਕਲ ਕਾਲਜ, ਬਠਿੰਡਾ ਵਿਖੇ ਪ੍ਰਦਾਨ ਕਰਨ ਲਈ ਮਜਬੂਰ ਹੋਣਾ ਪਿਆ। ਦੋਹਾਂ ਕਾਲਜ ਪ੍ਰਬੰਧਕਾਂ ਦਾ ਅਜਿਹਾ ਵਤੀਰਾ ਗੈਰ ਮਨੁੱਖੀ, ਅਨੈਤਿਕ ਅਤੇ ਲੋਕ ਵਿਰੋਧੀ ਸਾਬਤ ਹੋਇਆ ਹੈ। ਤਰਕਸ਼ੀਲ ਆਗੂ ਸੁਖਮੀਤ ਸਿੰਘ ਅਤੇ ਕਾਮਰੇਡ ਅਜੀਤ ਸਿੰਘ ਨੇ ਕਿਹਾ ਕਿ ਸਾਥੀ ਮੁਖਵਿੰਦਰ ਚੋਹਲਾ ਦੇ ਸਦੀਵੀ ਵਿਛੋੜੇ ਨਾਲ ਪਰਿਵਾਰ ਦੇ ਨਾਲ ਨਾਲ ਤਰਕਸ਼ੀਲ ਲਹਿਰ ਅਤੇ ਸਮਾਜ ਨੂੰ ਬਹੁਤ ਵੱਡਾ ਘਾਟਾ ਪਿਆ ਹੈ। ਇਸ ਮੌਕੇ ਹੋਰਨਾਂ ਤੋਂ ਇਲਾਵਾ ਅਸ਼ਵਨੀ ਕੁਮਾਰ, ਮਾਸਟਰ ਅਵਤਾਰ ਸਿੰਘ ਵੇਰਕਾ, ਰਾਜ ਕੁਮਾਰ ਵੇਰਕਾ, ਬੀ.ਐਮ. ਸਿੰਘ, ਮਨਜੀਤ ਬਾਸਰਕੇ, ਕਾਮਰੇਡ ਬਲਵਿੰਦਰ ਦੁਧਾਲਾ, ਡਾ. ਸ਼ਾਮ ਸੁੰਦਰ ਦੀਪਤੀ, ਸੁਮਨਪ੍ਰੀਤ ਕੌਰ, ਧਰਵਿੰਦਰ ਕੋਹਾਲੀ, ਬਲਦੇਵ ਰਾਜ ਵੇਰਕਾ, ਸ਼ਮਸ਼ੇਰ ਹੇਰ ਆਦਿ ਤਰਕਸ਼ੀਲ ਮੈਂਬਰ ਨੇ ਵੀ ਸੰਬੋਧਨ ਕੀਤਾ। - **ਸੁਮੀਤ ਸਿੰਘ**

**ਇਕਾਈ ਸੰਗਰੂਰ : ਤਰਕਸ਼ੀਲ ਸਮਾਗਮ : ਗੁਰੂ ਨਾਨਕ ਪਬਲਿਕ ਸਕੂਲ, ਧੂਰੀ ਗੇਟ, ਸੰਗਰੂਰ :** ਗੁਰਦੀਪ ਸਿੰਘ ਲਹਿਰਾ, ਤਰਸੇਮ ਚੰਦ ਕਾਨਗੜ੍ਹ, ਧਰਮਵੀਰ ਸਿੰਘ ਅਤੇ ਮਾਸਟਰ ਪਰਮਵੇਦ 'ਤੇ ਅਧਾਰਿਤ ਟੀਮ ਵੱਲੋਂ ਇਸ ਸਮਾਗਮ ਦੀ ਅਗਵਾਈ ਕੀਤੀ ਗਈ। ਸਕੂਲ ਪ੍ਰਿੰਸੀਪਲ ਜਸਵੀਰ ਨੇ ਟੀਮ ਦਾ ਸਵਾਗਤ ਕੀਤਾ। ਮਾਸਟਰ ਪਰਮਵੇਦ ਜੀ ਨੇ ਸੰਬੋਧਨ ਕੀਤਾ। ਸਵਾਲ-ਜਵਾਬ ਸੈਸ਼ਨ ਵਿੱਚ ਵਿਦਿਆਰਥੀਆਂ, ਅਧਿਆਪਕਾਂ ਪੁਸ਼ਵਿੰਦਰ ਕੌਰ, ਪਰਮਜੀਤ ਕੌਰ, ਆਸ਼ਾ ਰਾਣੀ ਨੇ ਭਾਗ ਲਿਆ। -**ਪਰਮਵੇਦ**

**ਮਾਝਾ ਜ਼ੋਨ :**

**ਮੁਖਵਿੰਦਰ ਚੋਹਲਾ ਦੀ ਯਾਦ ਨੂੰ ਸਮਰਪਿਤ ਸਤਿਕਾਰ ਸਮਾਗਮ:** ਜ਼ੋਨ ਵੱਲੋਂ ਇਹ ਸਤਿਕਾਰ ਸਮਾਗਮ ਵਿਰਸਾ ਵਿਹਾਰ, ਅੰਮ੍ਰਿਤਸਰ ਵਿਖੇ ਕਰਵਾਇਆ ਗਿਆ। ਜਿਸ ਵਿੱਚ ਜ਼ੋਨ ਦੀਆਂ ਸਮੂਹ ਇਕਾਈਆਂ ਤੋਂ ਬਿਨ੍ਹਾਂ ਸਮਾਜਿਕ ਅਤੇ ਮੁਲਾਜ਼ਮ ਜਥੇਬੰਦੀਆਂ ਦੇ ਆਗੂ ਸ਼ਾਮਲ ਹੋਏ। ਸਮਾਗਮ ਦੀ ਪ੍ਰਧਾਨਗੀ ਜ਼ੋਨ ਆਗੂ ਸੰਦੀਪ ਧਾਰੀਵਾਲ ਭੋਜਾ, ਜਸਵੀਰ ਖਿਲਚੀਆ, ਰਣਜੀਤ ਕੌਰ ਗੱਗੋਮਾਹਲ, ਪਰਮਜੀਤ ਕੌਰ ਪਤਨੀ ਮੁਖਵਿੰਦਰ ਚੋਹਲਾ ਨੇ ਕੀਤੀ। ਸੰਬੋਧਨ ਕਰਦਿਆਂ ਬੁਲਾਰਿਆਂ ਨੇ ਸਾਥੀ ਚੋਹਲਾ ਨੂੰ ਇੱਕ ਚਲਦੀ ਫਿਰਦੀ ਗਿਆਨ ਵੰਡਦੀ ਲਾਇਬਰੇਰੀ, ਇੱਕ ਪ੍ਰਤੀਬੱਧ ਤਰਕਸ਼ੀਲ ਆਗੂ, ਇੱਕ ਬੇਬਾਕ ਚਿੰਤਕ ਅਤੇ ਸੁਹਿਰਦ ਇਨਸਾਨ ਕਿਹਾ। ਸਤਿਕਾਰ ਭੇਂਟ ਕਰਦਿਆਂ ਮੁਖਤਾਰ ਗੋਪਾਲਪੁਰ, ਸੁਮੀਤ ਸਿੰਘ, ਨਰਿੰਦਰ ਸ਼ੇਖਚੱਕ, ਮਹਿਲ ਸਿੰਘ ਚੋਹਲਾ, ਮਾ. ਕਸ਼ਮੀਰ ਸਿੰਘ, ਅਵਤਾਰ ਸਿੰਘ, ਦਲਬੀਰ ਚੰਬਾ, ਗੁਰਨਾਮ ਸਿੰਘ ਧੁੰਨ, ਤਰਲੋਚਨ ਸਿੰਘ ਗੁਰਦਾਸਪੁਰ, ਸੁਖਵਿੰਦਰ ਖਾਰਾ, ਤਸਵੀਰ ਸਿੰਘ, ਮਨਜੀਤ ਬਾਸਰਕੇ, ਜਸਵੀਰ ਖਿਲਚੀਆ, ਹਰਪ੍ਰੀਤ ਮੀਆਂਵਿੰਡ, ਕਾਮਰੇਡ ਬਲਕਾਰ ਦੁਧਾਲਾ, ਮਾ. ਮੇਜਰ ਸਿੰਘ, ਸੁਖਵੰਤ ਚੇਤਨਪੁਰੀ, ਪੱਤਰਕਾਰ ਧਰਵਿੰਦਰ ਔਲਖ, ਸ਼੍ਰੀਮਤੀ ਜੰਗੀਰ ਕੌਰ ਮਾਤਾ ਗੁਰਜੀਤ ਔਜਲਾ ਐੱਮ. ਪੀ. ਅੰਮ੍ਰਿਤਸਰ, ਸਮਸ਼ੇਰ ਹੇਰ, ਸਿਹਤ ਵਿਭਾਗ ਦੇ ਸਾਬਕਾ ਡਾਇਰੈਕਟਰ ਡਾ. ਸ਼ਮਸ਼ੇਰ ਸਿੰਘ, ਮਾਸ ਮੀਡੀਆ ਅਫਸਰ ਰਛਪਾਲ ਸਿੰਘ, ਹਰਜੀਤ ਸਿੰਘ, ਇੰਦਰਜੀਤ ਮਰਹਾਣਾ, ਟੀਚਰ ਯੂਨੀਅਨ ਤੋਂ ਕਾਰਜ ਸਿੰਘ ਕੈਰੋ, ਨਰਿੰਦਰ ਨੂਰ, ਬਿਜਲੀ ਬੋਰਡ ਯੂਨੀਅਨ ਵੱਲੋਂ ਗੁਰਪ੍ਰੀਤ ਗੰਡੀਵਿੰਡ, ਕੁਲਵਿੰਦਰ ਸਿੰਘ ਨੇ ਸੰਬੋਧਨ ਕੀਤਾ। ਬੁਲਾਰਿਆਂ ਨੇ ਕਿਹਾ ਕਿ ਸਿਹਤ ਵਿਭਾਗ ਦੀ ਵਿਭਾਗੀ ਜਿੰਮੇਵਾਰੀ ਅਤੇ ਤਰਕਸ਼ੀਲਤਾ ਦਾ ਚਾਨਣ ਵੰਡਣ ਦੀ ਸਮਾਜਿਕ ਜਿੰਮੇਵਾਰੀ ਉਹਨਾਂ ਨੇ ਬਾਖੂਬੀ ਵਿਭਾਈ। ਛੋਟੇ ਬੱਚੇ ਕੰਵਲਜੀਤ ਨੇ 'ਮੇਰੀ ਮੌਤ 'ਤੇ ਨਾ ਰੋਇਓ, ਮੇਰੀ ਸੋਚ ਨੂੰ ਬਚਾਇਓ' ਗਾ ਕੇ ਸ਼ਰਧਾਂਜਲੀ ਭੇਂਟ ਕੀਤੀ। ਮੁਖਵਿੰਦਰ ਚੋਹਲਾ ਵੱਲੋਂ ਸੋਸ਼ਲ ਮੀਡੀਆ 'ਤੇ ਚਲਾਏ ਜਾਂਦੇ ਕਾਲਮ 'ਅੱਜ ਦਾ ਵਿਚਾਰ, ਜੋ ਦੇਸ਼ ਵਿਦੇਸ਼ ਵਿੱਚ ਪ੍ਰਸਿੱਧ ਸੀ, ਦੀ ਜ਼ਿੰਮੇਵਾਰੀ ਜਸਪਾਲ ਬਾਸਰਕੇ ਦੀ ਲਗਾਈ ਗਈ। ਜ਼ੋਨ ਵੱਲੋਂ ਪਰਿਵਾਰ ਦਾ ਸਨਮਾਨ ਵੀ ਕੀਤਾ ਗਿਆ। ਕਰਮਜੀਤ ਗੋਪਾਲਪੁਰ, ਗੁਰਨਾਮ ਨਿੱਝਰ, ਸੇਵਾ ਸਿੰਘ ਆਦਿ ਮੌਜੂਦ ਸਨ। ਜ਼ੋਨ ਆਗੂ ਰਜਵੰਤ ਬਾਗੜੀਆ ਨੇ ਧੰਨਵਾਦ ਕੀਤਾ।

**-ਰਜਵੰਤ ਬਾਗੜੀਆ**

# ਤਰਕਸ਼ੀਲ ਸਾਹਿਤ ਵੈਨ ਦਾ ਸਫ਼ਰ

**ਜ਼ੋਨ : ਮੁਕਤਸਰ-ਫਾਜ਼ਿਲਕਾ :**

**8 ਜੁਲਾਈ :** ਵੈਨ ਸ.ਸ.ਸ.ਸ. ਬਾਦਲ ਅਤੇ ਲੰਬੀ ਵਿਖੇ ਪਹੁੰਚੀ। ਸੂਬਾ ਆਗੂ ਰਜਿੰਦਰ ਭਦੌੜ ਨੇ ਸੰਬੋਧਿਤ ਕੀਤਾ। ਪ੍ਰਿੰਸੀਪਲ ਇਕਬਾਲ ਸਿੰਘ, ਲੈਕ. ਬਲਜਿੰਦਰ ਸਿੰਘ, ਗੁਰਮੀਤ ਸਿੰਘ, ਸਤਪਾਲ ਸਿੰਘ, ਪ੍ਰਿੰਸੀਪਲ ਸੁਰਿੰਦਰਜੀਤ ਕੌਰ, ਲੈਕ. ਕੁਲਦੀਪ ਖੁੱਡੀਆਂ ਦਾ ਵਿਸ਼ੇਸ ਯੋਗਦਾਨ ਰਿਹਾ।

**9 ਜੁਲਾਈ :** ਸ.ਸ.ਸ. ਸਕੂਲ, ਮਹਿਮੂਦਖੇੜਾ (ਲੰਬੀ)। ਸੂਬਾ ਆਗੂ ਰਾਮ ਸਵਰਨ ਲੱਖੇਵਾਲੀ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਸੁਖਦੇਵ ਸਿੰਘ ਮਠਾੜੂ, ਮੇਘਇੰਦਰ ਸਿੰਘ, ਪ੍ਰਦੀਪ ਕੌਰ, ਸੁਖਜਿੰਦਰ ਸਿੰਘ ਦਾ ਵਿਸ਼ੇਸ ਯੋਗਦਾਨ ਰਿਹਾ।

**10 ਜੁਲਾਈ :** ਨਵਜੋਤ ਪਬਲਿਕ ਸਕੂਲ, ਮਲੋਟ ਅਤੇ ਆਦਰਸ਼ ਸ.ਸ.ਸ. ਸਕੂਲ, ਈਨਾ ਖੇੜਾ ਵਿਖੇ ਵੈਨ ਪਹੁੰਚੀ। ਰਾਮ ਸਵਰਨ ਲੱਖੇਵਾਲੀ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਕੰਵਲਜੀਤ ਕੌਰ, ਮਾਸਟਰ ਗੁਰਚਰਨ ਸਿੰਘ, ਪ੍ਰਿੰਸੀਪਲ ਮਨਿੰਦਰਜੀਤ ਕੌਰ ਮਾਨ, ਸਰਲਾ ਦੇਵੀ ਦਾ ਵਿਸ਼ੇਸ ਯੋਗਦਾਨ ਰਿਹਾ।

**11 ਜੁਲਾਈ :** ਸ.ਸ.ਸ.ਸ. ਕੋਟ ਭਾਈ। ਬਿੰਦਰ ਖਿਓਵਾਲੀ ਨੇ ਜਾਦੂ ਟ੍ਰਿਕ ਵਿਖਾਏ। ਰਾਮ ਸਵਰਨ ਲੱਖੇਵਾਲੀ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਕਰਨ ਪਾਲ ਸਿੰਘ ਅਤੇ ਮਲਕੀਤ ਸਿੰਘ ਦਾ ਵਿਸ਼ੇਸ ਯੋਗਦਾਨ ਰਿਹਾ।

**12 ਜੁਲਾਈ :** ਸ.ਸ.ਸ.ਸ. ਠੁਕੇਰੀਆ। ਪ੍ਰਿੰਸੀਪਲ ਹੰਸ ਰਾਜ, ਬਲਦੇਵ ਲੱਧੂ ਵਾਲਾ ਦਾ ਵਿਸ਼ੇਸ ਸਹਿਯੋਗ ਰਿਹਾ।

**13 ਜੁਲਾਈ :** ਸੱਚਖੰਡ ਪਬਲਿਕ ਸ.ਸ.ਸ. ਭਲਾਈਆਣਾ। ਬੁਲਾਰੇ – ਰਾਮ ਸਵਰਨ ਲੱਖੇਵਾਲੀ। ਸਹਿਯੋਗ – ਚੇਅਰਮੈਨ ਗੁਰਜੀਤ ਸਿੰਘ, ਪ੍ਰਿੰਸੀਪਲ ਗੁਰਦਰਸ਼ਨ ਸਿੰਘ ਬਰਾੜ, ਸਮੂਹ ਸਟਾਫ।

**15 ਜੁਲਾਈ :** ਆਦਰਸ਼ ਸ.ਸ.ਸ. ਕੋਟ ਭਾਈ। ਬੁਲਾਰੇ – ਰਾਮ ਸਵਰਨ ਲੱਖੇਵਾਲੀ। ਵਿਸ਼ੇਸ ਸਹਿਯੋਗ – ਪ੍ਰਿੰਸੀਪਲ ਮਨੀਸਾ ਗੁਪਤਾ, ਲੈਕਚਰਾਰ ਰਵਿੰਦਰ ਕੌਰ, ਸਮੁੱਚਾ ਸਟਾਫ।

**ਇਕਾਈ ਗੁਰੂ ਹਰਸਾਏ :**

**17 ਜੁਲਾਈ :** ਸ.ਸ.ਸ.ਸ. ਸੋਹਨਗੜ੍ਹ। ਬੁਲਾਰੇ – ਮਾ. ਪ੍ਰਵੀਨ ਜੰਡਵਾਲਾ। ਸਹਿਯੋਗ – ਪ੍ਰਿੰਸੀਪਲ ਪਲਵਿੰਦਰ ਸਿੰਘ, ਰਾਜਪਾਲ ਸਿੰਘ ਪੰਜਾਬੀ ਮਾਸਟਰ।

**18 ਜੁਲਾਈ :** ਸ. ਹਾਈ ਸਕੂਲ, ਚੱਕ ਜਮਾਲਗੜ੍ਹ ਅਤੇ ਗੁਰੂ ਗੋਬਿੰਦ ਸਿੰਘ ਪਬਲਿਕ ਸਕੂਲ, ਚੱਕ ਮਹੰਤਾਂ ਵਾਲਾ। ਬੁਲਾਰੇ – ਪ੍ਰਵੀਨ ਜੰਡਵਾਲਾ। ਸਹਿਯੋਗ – ਪ੍ਰਿੰਸੀਪਲ ਬਲਦੇਵ ਰਾਜ।

**19 ਜੁਲਾਈ :** ਸ.ਸ.ਸ.ਸ. ਕਾਨਿਆਂਵਾਲੀ (ਮੁਕਤਸਰ ਸਾਹਿਬ), ਸ.ਪ੍ਰ.ਸ. ਕਾਨਿਆਂਵਾਲੀ, ਸ.ਮਿਡਲ ਸਕੂਲ, ਮੁਕੰਦੇ ਵਾਲਾ (ਮੁਕਤਸਰ ਸਾਹਿਬ)। ਬੁਲਾਰੇ : ਪ੍ਰੋ. ਅਵਤਾਰ ਦੀਪ। ਸਹਿਯੋਗ : ਪ੍ਰਿੰਸੀਪਲ ਰਮੇਸ਼, ਮਾ. ਕੁਲਦੀਪ ਸਿੰਘ, ਮਾ. ਅਮੋਲਕ ਰਾਮ, ਸੰਦੀਪ ਸਿੰਘ, ਹੈੱਡ ਟੀਚਰ ਗੁਰਪ੍ਰੀਤ ਸਿੰਘ (ਮੁਕੰਦੇ ਵਾਲਾ)।

**20 ਜੁਲਾਈ :** ਸ.ਸ.ਸ.ਸ. ਜੰਡ ਸਾਹਿਬ (ਫਰੀਦਕੋਟ), ਨਵਯੁਗ ਪਬਲਿਕ ਸ.ਸ.ਸ. ਪਿੰਡੀ ਬਲੋਚਾ (ਫਰੀਦਕੋਟ)। ਬੁਲਾਰੇ : ਪ੍ਰੋ. ਅਵਤਾਰ ਦੀਪ। ਸਹਿਯੋਗ : ਮਾ. ਸੁਰਿੰਦਰ ਕੁਮਾਰ, ਚੇਅਰਮੈਨ ਬਸੰਤ ਸਿੰਘ, ਮਾ. ਚਰਨਜੀਤ ਸਿੰਘ।

**21 ਜੁਲਾਈ :** ਰੁੱਖ ਮੇਲਾ, ਬੀੜ ਘੁਗਿਆਣਾ, ਫਰੀਦਕੋਟ ਵਿਖੇ। ਬੁਲਾਰੇ : ਪ੍ਰੋ. ਅਵਤਾਰ ਦੀਪ। ਸਹਿਯੋਗੀ : ਖੇੜਾ ਜੀ ਬੀਰ ਟਰੱਸਟ, ਫਰੀਦਕੋਟ।

**22 ਜੁਲਾਈ :** ਸ.ਸ.ਸ.ਸ. (ਲੜਕੀਆਂ), ਸਾਦਿਕ (ਫਰੀਦਕੋਟ), ਸ.ਹ.ਸ. (ਲੜਕੇ), ਸਾਦਿਕ (ਫਰੀਦਕੋਟ)। ਬੁਲਾਰੇ : ਸੁਖਵਿੰਦਰ ਸਰੀਂਹ ਵਾਲਾ, ਪ੍ਰੋ. ਅਵਤਾਰ ਦੀਪ। ਸਹਿਯੋਗ : ਸਾਹਿਤ ਸਭਾ ਸਾਦਿਕ ਦੇ ਕਾਰਕੁੰਨ ਗੁਰਪ੍ਰੀਤ ਸਿੰਘ, ਕਰਨਜੀਤ ਦਰਦ, ਪ੍ਰਿੰਸੀਪਲ ਜਸਵੀਰ ਕੰਗ, ਸਤਨਾਮ ਸਿੰਘ, ਤੇਜਿੰਦਰ ਘੁੱਦੂਵਾਲਾ (ਪ੍ਰਧਾਨ), ਲਖਵਿੰਦਰ ਸਰੀਂਹ ਵਾਲਾ, ਮਾ. ਕਰਮਜੀਤ ਸਿੰਘ, ਪ੍ਰਿੰਸੀਪਲ ਸੁਖਵੀਰ ਸਿੰਘ ਅਤੇ ਸਮੂਹ ਸਟਾਫ।

**23 ਜੁਲਾਈ :** ਸ.ਸ.ਸ.ਸ. ਪਿੰਡ ਦੋਨਾ। ਅਗਵਾਈ : ਪ੍ਰੋ. ਜਸਵੰਤ, ਮੁਖੀ ਸਭਿਆਚਾਰਕ ਵਿਭਾਗ ਇਕਾਈ ਗੁਰੂ ਹਰਸਾਏ।

**24 ਜੁਲਾਈ :** ਸ.ਸ.ਸ.ਸ., ਮੇਘਾਰਾਏ, ਸ.ਸ.ਸ.ਸ. ਭਾਗਾ ਰਾਏ, ਗੋਲੂ ਕਾ ਮੋੜ। ਅਗਵਾਈ : ਵੈਨ ਸੰਚਾਲਕ ਪਰਮਜੀਤ ਸਿੰਘ, ਸੁਖਚੈਨ ਵਿੱਤ ਮੁਖੀ ਇਕਾਈ ਗੁਰੂ ਹਰਸਾਏ।

**ਇਕਾਈ ਮੰਡੀ ਲਾਧੂਕਾ :**

**25 ਜੁਲਾਈ :** ਸ.ਸ.ਸ.ਸ. ਲਾਧੂਕਾ, ਸ.ਸ.ਸ.ਸ. ਕਿਲਿਆਂ ਵਾਲੀ। ਅਗਵਾਈ : ਜਥੇਬੰਦਕ ਮੁਖੀ ਇਕਾਈ ਮੰਡੀ ਲਾਧੂਕਾ ਸੰਦੀਪ ਸਾਹਿਲ, ਪਰਮਜੀਤ ਸਿੰਘ ਵੈਨ ਇੰਚਾਰਜ। ਸ਼ਾਮ ਸਮੇਂ ਵੈਨ ਨੇ ਸ਼ਹੀਦ ਭਗਤ ਸਿੰਘ ਚੌਂਕ ਮੰਡੀ ਲਾਧੂਕਾ ਵਿਖੇ ਪੁਸਤਕ ਪ੍ਰਦਰਸ਼ਨੀ ਲਾਈ।

**ਇਕਾਈ ਫਾਜ਼ਿਲਕਾ :**

**26 ਜੁਲਾਈ :** ਟੈਗੋਰ ਮਾਡਲ ਪਬਲਿਕ ਸਕੂਲ, ਕਮਾਲ ਵਾਲਾ ਅਤੇ ਸ.ਸ.ਸ.ਸ. ਕਮਾਲ ਵਾਲਾ। ਅਗਵਾਈ : ਸੁਰਿੰਦਰ ਗੰਜੂਆਣਾ ਜਥੇਬੰਦਕ ਮੁਖੀ ਇਕਾਈ ਫਾਜ਼ਿਲਕਾ, ਮਨਦੀਪ ਥਿੰਦ।

**27 ਜੁਲਾਈ :** ਟੈਗੋਰ ਮਾਡਲ ਪਬਲਿਕ ਸਕੂਲ, ਚੱਕ ਬਨ ਵਾਲਾ, ਫਾਜ਼ਿਲਕਾ ਮੇਨ ਚੌਂਕ। ਵੈਨ ਡਿਊਟੀ : ਸੁਰਿੰਦਰ

ਗੰਜੂਆਣਾ, ਪਰਮਜੀਤ ਸਿੰਘ ਵੈਨ ਇੰਚਾਰਜ।

**ਇਕਾਈ ਅਬੋਹਰ :**

28 **ਜੁਲਾਈ** : ਨਹਿਰੂ ਪਾਰਕ ਅਬੋਹਰ ਵਿਖੇ ਪੁਸਤਕ ਪ੍ਰਦਰਸ਼ਨੀ। ਅਗਵਾਈ : ਅਬੋਹਰ ਇਕਾਈ ਦੇ ਆਗੂ ਸੁਖਵੰਤ।

29 **ਜੁਲਾਈ** : ਗੁੱਡਵਿਲ ਪਬਲਿਕ ਸਕੂਲ, ਘੱਲੂ ਅਤੇ ਦਿਵਿਆ ਜਯੋਤੀ ਸਕੂਲ, ਘੱਲੂ। ਅਗਵਾਈ : ਜ਼ੋਨ ਵਿੱਤ ਮੁਖੀ ਕੁਲਜੀਤ ਸਿੰਘ, ਇਕਾਈ ਮੈਂਬਰ ਸੁਖਦੇਵ ਮਲੂਕਪੁਰੀ, ਨਿਰੰਜਨ ਸਿੰਘ, ਵਿਨੋਦ ਬਾਰੇਕਾ।

30 **ਜੁਲਾਈ** : ਸ.ਸ.ਸ.ਸ. ਆਜਮ ਵਾਲਾ, ਸ.ਸ.ਸ.ਸ. ਨਿਹਾਲ ਖੇੜਾ, ਸ.ਸ.ਸ.ਸ. ਡੰਗਰ ਖੇੜਾ। ਬੁਲਾਰੇ : ਕੁਲਜੀਤ ਸਿੰਘ ਜ਼ੋਨ ਆਗੂ। ਸਹਿਯੋਗ : ਇਕਾਈ ਵਿੱਤ ਮੁਖੀ ਵਿਨੋਦ ਬਾਰੇਕਾ। ਸ਼ਾਮ ਦੇ ਸਮੇਂ ਪਿੰਡ ਡੰਗਰ ਖੇੜਾ ਦੀ ਸੱਥ ਵਿੱਚ ਪੁਸਤਕ ਪ੍ਰਦਰਸ਼ਨੀ ਲਾਈ। ਲੋਕ ਕਲਾ ਮੰਚ, ਜੋਧਪੁਰ ਵੱਲੋਂ ਸਮਾਜਿਕ ਕੁਰੀਤੀਆਂ 'ਤੇ ਨੁੱਕੜ ਨਾਟਕ ਖੇਡੇ ਗਏ ਅਤੇ ਕੁਲਜੀਤ ਡੰਗਰ ਖੇੜਾ ਨੇ ਸੰਬੋਧਨ ਕੀਤਾ।

31 **ਜੁਲਾਈ** : ਸਰਕਾਰੀ ਮਿਡਲ ਸਕੂਲ, ਲਟਕਣ, ਸਤਿਅਮ ਗਰਲਜ ਕਾਲਜ, ਸਾਇਦ ਵਾਲਾ। ਵਿਸ਼ੇਸ ਸਹਿਯੋਗ : ਮਾ. ਬਿਸਮਬਰ ਸਾਮਾ, ਪ੍ਰੋ. ਸੁਰਿੰਦਰ ਨਰੂਲਾ, ਪ੍ਰੋ. ਸੁਖਦੇਵ ਸਿੰਘ। ਬੁਲਾਰੇ : ਮਾ. ਕੁਲਜੀਤ ਸਿੰਘ।

1 **ਅਗਸਤ** : ਮਾਇਆ ਦੇਵੀ ਮੈਮੋਰੀਅਲ ਸਕੂਲ, ਕੇਰਾ ਖੇੜਾ, ਸ.ਪ੍ਰ.ਸ. ਕੇਰਾ ਖੇੜਾ, ਸ.ਹ.ਸ. ਕੇਰਾ ਖੇੜਾ। ਵਿਸ਼ੇਸ ਸਹਿਯੋਗ: ਅਬੋਹਰ ਇਕਾਈ ਦੇ ਆਗੂ ਸੁਖਦੇਵ ਮਲੂਕਪੁਰੀ, ਮੈਡਮ ਪਰਮਜੀਤ, ਪ੍ਰਿੰਸੀਪਲ ਐਮ.ਡੀ.ਐਮ. ਪਬਲਿਕ ਸਕੂਲ।

2 **ਅਗਸਤ** : ਸ.ਹ.ਸ., ਮਹਿਰਾਗ, ਸ.ਹ.ਸ., ਬਹਾਦਰਖੇੜਾ। ਬੁਲਾਰੇ : ਜ਼ੋਨ ਆਗੂ ਕੁਲਜੀਤ ਸਿੰਘ। ਸਹਿਯੋਗ : ਰਾਜ ਕਮਲ, ਮਨਜੀਤ, ਸੁਖਪਾਲ ਨੇ ਬੱਚਿਆਂ ਨੂੰ ਕਿਤਾਬਾਂ ਖਰੀਦਣ ਲਈ ਪ੍ਰੇਰਿਤ ਕੀਤਾ।

3 **ਅਗਸਤ** : ਸ.ਸ.ਸ.ਸ. ਖੂਈਆਂ ਸਰਵਰ, ਸ.ਸ.ਸ.ਸ. ਸੱਪਾਂ ਵਾਲੀ। ਪ੍ਰਿੰਸੀਪਲ ਐਸ.ਕੇ. ਬੱਲ, ਪ੍ਰਿੰਸੀਪਲ ਮਨੋਹਰ ਲਾਲ ਅਤੇ ਲੈਕਚਰਾਰ ਪਰਮਜੀਤ ਨੇ ਵਿਸ਼ੇਸ ਯੋਗਦਾਨ ਦਿੱਤਾ। ਵੈਨ ਸੰਚਾਲਨ : ਪਰਮਜੀਤ ਸਿੰਘ।

**ਇਕਾਈ ਮਾਨਸਾ :**

5 **ਅਗਸਤ** : ਸ.ਸ.ਸ.ਸ. ਬੁਰਜ ਹਰੀਕਾ, ਸ.ਸ.ਸ.ਸ. ਭੈਣੀ ਬਾਘਾ ਅਤੇ ਸ.ਹ.ਸ. ਤਾਮਕੋਟ ਵਿਖੇ ਵੈਨ ਪਹੁੰਚੀ। ਸੇਵਾ ਮੁਕਤ ਲੈਕਚਰਾਰ ਲੱਖਾ ਸਿੰਘ ਨੇ ਸੰਬੋਧਨ ਕੀਤਾ। ਮਾਸਟਰ ਹਰਸਿਮਰਨ ਸਿੰਘ, ਮਾਸਟਰ ਕਰਨੈਲ ਸਿੰਘ ਔਲਖ, ਤਰਕਸ਼ੀਲ ਡੀ.ਟੀ.ਐਫ. ਅਧਿਆਪਕ ਆਗੂ ਗੁਰਪਿਆਰ ਕੋਟਲੀ, ਮਾਸਟਰ ਗੁਰਤੇਜ ਸਿੰਘ ਨੇ ਵਿਸ਼ੇਸ ਸਹਿਯੋਗ ਦਿੱਤਾ। ਤਰਕਸ਼ੀਲ ਮੈਗਜ਼ੀਨ ਦੇ ਸਲਾਨਾ ਚੰਦੇ ਕੱਟੇ ਗਏ।

6 **ਅਗਸਤ** : ਆਦਰਸ਼ ਸ.ਸ.ਸ.ਸ. ਰਾਏਪੁਰ, ਸ.ਸ.ਸ.ਸ. ਰਾਏਪੁਰ, ਸ.ਸ.ਸ.ਸ. ਬਾਜੇਵਾਲਾ। ਵੈਨ ਸਹਿਯੋਗ : ਹਰਪ੍ਰੀਤ ਸਿੰਘ। ਬੁਲਾਰੇ : ਲੈਕਚਰਾਰ ਲੱਖਾ ਸਿੰਘ। ਵਿਸ਼ੇਸ ਸਹਿਯੋਗ : ਮਾਸਟਰ ਹਰਗਿਆਨ ਸਿੰਘ, ਮਾਸਟਰ ਗੁਰਤੇਜ ਸਿੰਘ, ਮਾਸਟਰ ਹੰਸਾ ਸਿੰਘ।

7 **ਅਗਸਤ** : ਦਸਮੇਸ਼ ਪਬਲਿਕ ਸਕੂਲ, ਨੰਗਲ ਕਲਾਂ, ਗੁਰੂ ਨਾਨਕ ਦੇਵ ਗਰਲਜ ਸਕੂਲ, ਨੰਗਲ ਕਲਾਂ ਅਤੇ ਸ.ਸ.ਸ.ਸ. ਨੰਗਲ ਕਲਾਂ। ਵੈਨ ਸੰਚਾਲਨ : ਪਰਮਜੀਤ ਸਿੰਘ। ਬੁਲਾਰੇ : ਤਰਕਸ਼ੀਲ ਆਗੂ ਲੱਖਾ ਸਿੰਘ। ਵਿਸ਼ੇਸ ਸਹਿਯੋਗ : ਮਾ. ਹਰਬੰਸ ਸਿੰਘ ਢਿੱਲੋਂ।

8 **ਅਗਸਤ** : ਸ.ਸ.ਸ.ਸ. ਮੂਸਾ, ਸ.ਸ.ਸ.ਸ. ਸੱਦਾ ਸਿੰਘ ਵਾਲਾ, ਕੇ.ਐਸ. ਪਬਲਿਕ ਸਕੂਲ, ਮਾਖਾ। ਸੰਬੋਧਨ : ਲੱਖਾ ਸਿੰਘ। ਵਿਸ਼ੇਸ ਸਹਿਯੋਗ : ਮਾ. ਹਰਬੰਸ ਸਿੰਘ ਢਿੱਲੋਂ।

9 **ਅਗਸਤ** : ਸ.ਸ.ਸ.ਸ. ਖਾਰਾ, ਸ.ਸ.ਸ.ਸ. ਅੱਕਾਂ ਵਾਲੀ, ਸ.ਹ.ਸ., ਦਲੇਲ ਸਿੰਘ ਵਾਲਾ। ਵਿਸ਼ੇਸ ਸਹਿਯੋਗ : ਮਾ. ਹਰਗਿਆਨ ਸਿੰਘ ਢਿੱਲੋਂ, ਪ੍ਰਿੰਸੀਪਲ ਹਰਪ੍ਰੀਤ ਸਿੰਘ, ਹੈੱਡ ਮਾਸਟਰ ਰਾਮ ਸਿੰਘ ਚਹਿਲ। ਸੰਬੋਧਨ : ਤਰਕਸ਼ੀਲ ਆਗੂ ਲੈਕ. ਲੱਖਾ ਸਿੰਘ।

---

***ਸਫਾ 22 ਦਾ ਬਾਕੀ...***

ਜ਼ਿਆਦਾ ਹੁੰਦਾ ਹੈ। ਕਿਸੇ ਕਮਜ਼ੋਰ ਪੁਆਇੰਟ ਤੋਂ ਟਾਇਰ ਜਾਂ ਗੁਬਾਰੇ ਦੇ ਅਚਾਨਕ ਫਟਣ ਨਾਲ ਭਾਰੀ ਦਬਾਅ ਵਾਲੀ ਅੰਦਰਲੀ ਹਵਾ ਬਾਹਰਲੀ ਹਵਾ ਵੱਲ ਤੇਜੀ ਨਾਲ ਸ਼ੂਟ ਵੱਟ ਲੈਂਦੀ ਹੈ ਜਿਸ ਨਾਲ ਜ਼ੋਰਦਾਰ ਧਮਾਕੇ ਦੀ ਆਵਾਜ਼ ਆਉਂਦੀ ਹੈ।

**ਲੋਹੇ ਦਾ ਇੱਕ ਕਿੱਲ ਪਾਣੀ ਵਿੱਚ ਡੁੱਬ ਜਾਂਦਾ ਹੈ ਪਰ ਪਾਰੇ ਵਿੱਚ ਨਹੀਂ, ਕਿਉਂ ?**

- ਵਿਗਿਆਨ ਦਾ ਇਹ ਨਿਯਮ ਹੈ ਕਿ ਜਿਨ੍ਹਾਂ ਠੋਸ ਵਸਤਾਂ ਦੀ ਘਣਤਾ ਤਰਲ ਨਾਲੋਂ ਵੱਧ ਹੁੰਦੀ ਹੈ, ਉਹ ਤਰਲ ਵਿੱਚ ਡੁੱਬ ਜਾਂਦੀਆਂ ਹਨ ਤੇ ਜਿਨ੍ਹਾਂ ਦੀ ਘਣਤਾ ਤਰਲ ਨਾਲੋਂ ਘੱਟ ਹੁੰਦੀ ਹੈ, ਉਹ ਤੈਰਦੀਆਂ ਰਹਿੰਦੀਆਂ ਹਨ। ਇਸੇ ਨਿਯਮ ਅਨੁਸਾਰ ਲੋਹੇ ਦਾ ਕਿੱਲ ਪਾਣੀ ਵਿੱਚ ਡੁੱਬ ਜਾਂਦਾ ਹੈ ਕਿਉਂਕਿ ਸ਼ੁੱਧ ਪਾਣੀ ਦੀ ਘਣਤਾ ਇੱਕ 'ਤੇ ਲੋਹੇ ਦੀ 7.6 ਗ੍ਰਾਮ ਪ੍ਰਤੀ ਘਣ ਸੈਂਟੀਮੀਟਰ ਹੈ। ਪ੍ਰੰਤੂ ਪਾਰੇ ਦੀ ਘਣਤਾ ਲੋਹੇ ਨਾਲੋਂ ਬਹੁਤ ਜ਼ਿਆਦਾ ਭਾਵ 13.6 ਗ੍ਰਾਮ ਪ੍ਰਤੀ ਘਣ ਸੈਂਟੀਮੀਟਰ ਹੈ। ਇਸ ਲਈ ਲੋਹੇ ਦਾ ਕਿੱਲ ਪਾਰੇ ਵਿੱਚ ਡੁੱਬਣ ਦੀ ਬਜਾਏ ਉਸ ਉੱਪਰ ਤੈਰਦਾ ਹੈ।

**98556-56156**

## ਪ੍ਰਾਪਤ ਆਰਥਿਕ ਸਹਾਇਤਾ

**ਹਾਲ ਲਈ ਸਹਾਇਤਾ :**

| | |
|---|---|
| ਵਿਜੈ ਬੰਬੇਲੀ (ਆਪਣੀ ਮਾਤਾ ਦੇ ਸ਼ੋਕ ਸਮਾਗਮ 'ਤੇ) | 2500 |
| ਅਨਿਲ ਕੁਮਾਰ ਅਤੇ ਵਿਪਨ ਕੁਮਾਰ ਬਾਂਸਲ ਜੀ ਵੱਲੋਂ ਆਪਣੇ ਪਿਤਾ ਸਤਿਕਾਰਤ ਰਾਮ ਲਾਲ ਆਲੋਵਾਲ ਦੀ ਯਾਦ ਵਿੱਚ | 2100 |
| **ਸੁਸਾਇਟੀ ਸਹਾਇਤਾ :** | |
| ਸਰੀਰ ਪ੍ਰਦਾਨੀ ਮਰਹੂਮ ਤਰਕਸ਼ੀਲ ਆਗੂ ਮੁਖਵਿੰਦਰ ਚੋਹਲਾ ਦੇ ਪਰਿਵਾਰ ਵੱਲੋਂ | 1000 |
| **ਇਕਾਈ ਸਹਾਇਤਾ :** | |
| **ਇਕਾਈ ਮੁਹਾਲੀ :** | |
| ਸੁਦਾਗਰ ਸਿੰਘ ਗਰੇਵਾਲ (ਰਾਹੀਂ : ਜਸਵੰਤ ਮੁਹਾਲੀ) | 10000 |
| **ਇਕਾਈ ਮਾਨਸਾ :** | |
| ਹਰਪ੍ਰੀਤ ਹੈਰੀ ਪਟਵਾਰੀ, ਨਿਧਾਨ ਸਿੰਘ ਨਗਰ, ਮਾਨਸਾ (ਬੇਟੇ ਪਰਮਵੀਰ ਦੇ ਜਨਮ ਦਿਨ 'ਤੇ) | 1000 |
| **ਇਕਾਈ ਫਗਵਾੜਾ :** | |
| ਪ੍ਰੋ. ਸੀਤਲ ਸਿੰਘ ਫਗਵਾੜਾ ਵੱਲੋਂ ਆਪਣੀ ਬੇਟੀ ਅਪਨੀਤ ਕੌਰ (ਡੀ.ਸੀ.) ਮਾਨਸਾ ਦੀ ਸ਼ਾਦੀ ਹਰਿੰਦਰ ਸਿੰਘ ਨਾਲ ਹੋਣ ਦੀ ਖੁਸ਼ੀ ਵਿੱਚ | 1100 |
| **ਇਕਾਈ ਲੌਂਗੋਵਾਲ :** | |
| ਰਣਜੀਤ ਸਿੰਘ ਬੀ.ਕੇ.ਯੂ. (ਉਗਰਾਹਾਂ) | 500 |
| ਪ੍ਰਿ. ਵਰਿੰਦਰ ਸਿੰਘ ਚੀਮਾ | 500 |
| ਮਾ. ਅਨਿਲ ਕੁਮਾਰ (ਦੇਸ਼ ਭਗਤ ਯਾਦਗਾਰ ਆਗੂ) | 500 |
| ਮਣੀ ਮੋਬਾਇਲਜ਼ | 500 |
| ਵਿਜੈ ਕੁਮਾਰ (LIC) | 500 |
| ਦੇਵਿਸ ਕਲਾਥ ਹਾਊਸ | 500 |
| ਲੈਕ. ਜੋਰਾ ਸਿੰਘ ਵਾਲੀਆ | 1000 |
| ਸੁਖਪਾਲ ਸਿੰਘ ਰੰਗਕਰਮੀ | 500 |
| ਲੈਕ. ਮੁਖਤਿਆਰ ਸਿੰਘ ਸੰਗਰੂਰ (ਸਰਕਾਰੀ ਸੇਵਾ ਮੁਕਤੀ 'ਤੇ) | 2000 |
| ਅਮਰਜੀਤ ਸਿੰਘ ਧਾਲੀਵਾਲ (ECE ਵਿਭਾਗ SLIET) | 1000 |

*ਸਫਾ 52 ਦਾ ਬਾਕੀ...*

ਆਏ। ਨਾਸਤਿਕਤਾ, ਕੌਮਨ ਸੈਂਸ, ਰੱਬ ਤੋਂ ਮੁਕਤੀ, ਬਰਾਬਰੀ, ਆਤਮ ਸਨਮਾਨ, ਸਮਾਜਵਾਦ, ਇਨਸਾਫ, ਸੱਚਾਈ, ਮਨੁੱਖਤਾ, ਮਨੁੱਖਤਾ ਦੀ ਆਸ, ਵਗੈਰਾ ਵਗੈਰਾ। ਏਥੋਂ ਪਤਾ ਚਲਦਾ ਹੈ ਕਿ ਇਹ ਸਭ ਕੁੱਝ ਮਿਲਾਕੇ ਹੀ ਤਰਕਸ਼ੀਲਤਾ ਦਾ ਸੰਕਲਪ ਉੱਭਰਦਾ ਹੈ। ਇਨਾਂ ਸਾਰੇ ਜੁਆਬਾਂ ਵਿੱਚ ਇੱਕ ਗੱਲ ਸਾਂਝੀ ਹੈ ਕਿ ਇਹ ਸਾਰੀਆਂ ਮਨੁੱਖੀ ਹਾਲਤਾਂ ਨਾਲ ਸਬੰਧਤ ਹਨ ਤੇ ਇਹ ਮਨੁੱਖ ਦੁਆਰਾ ਹੀ ਸਿਰਜੀਆਂ ਜਾ ਸਕਦੀਆਂ ਹਨ।"

ਇੱਕ ਪੋਸਟਰ ਤੇ ਬੁੱਧ ਦੀ ਫੋਟੋ ਸੀ ਅਤੇ ਲਿਖਿਆ ਸੀ "ਹਰ ਉਹ ਬੰਦਾ ਜੋ ਬੁੱਧੀ ਦੀ ਵਰਤੋਂ ਕਰਦਾ ਹੈ ਬੁੱਧ ਹੁੰਦਾ ਹੈ"।ਪੰਜਾਬੋਂ ਗਏ 13 ਸਾਲਾਂ ਦੇ ਇੱਕ ਨੰਨੇ ਤਰਕਸ਼ੀਲ ਨੇ ਬੜਾ ਪਿਆਰਾ ਵਿਅੰਗ ਕੀਤਾ। ਕਹਿੰਦਾ ਕਿ ਇਹ ਗੱਲ ਇਸ ਤਰ੍ਹਾਂ ਚਾਹੀਦੀ ਸੀ- "ਹਰ ਉਹ ਬੰਦਾ ਜੋ ਬੁੱਧੀ ਦੀ ਵਰਤੋਂ ਕਰਦਾ ਹੈ ਬੁੱਧ ਹੁੰਦਾ ਹੈ ਅਤੇ ਜੋ ਬੁੱਧੀ ਦੀ ਵਰਤੋਂ ਨਹੀਂ ਕਰਦਾ ਉਹ ਬੁੱਧੂ ਹੁੰਦਾ ਹੈ।"

## 11ਵੀਂ ਆਲਮੀ ਨਾਸਤਿਕ ਕਾਨਫਰੰਸ

ਨਾਸਤਿਕ ਕੇਂਦਰ ਵਿਜੈਵਾੜਾ, ਆਂਧਰਾ ਪ੍ਰਦੇਸ਼ ਵੱਲੋਂ ਦਿੱਤੀ ਗਈ ਸੂਚਨਾ ਮੁਤਾਬਕ 11ਵੀਂ ਆਲਮੀ ਨਾਸਤਿਕ ਕਾਨਫਰੰਸ 4-5 ਜਨਵਰੀ 2020, ਦਿਨ ਸ਼ਨੀਵਾਰ ਅਤੇ ਐਤਵਾਰ ਨੂੰ ਵਿਜੈਵਾੜਾ ਵਿਖੇ ਹੋਵੇਗੀ। ਜਿਸ ਵਿੱਚ ਦੇਸ਼-ਵਿਦੇਸ਼ ਤੋਂ ਅਨੇਕਾਂ ਹੀ ਨਾਸਤਿਕ, ਤਰਕਸ਼ੀਲ, ਮਾਨਵਤਾਵਾਦੀ, ਫਰੀਥਿੰਕਰ, ਵਿਗਿਆਨਕ ਅਤੇ ਵਿਦਵਾਨ ਆਦਿ ਭਾਗ ਲੈ ਰਹੇ ਹਨ।

**- ਹਰਚੰਦ ਭਿੰਡਰ**

**ਸੂਬਾ ਮੁਖੀ, ਕੌਮੀ ਅਤੇ ਕੌਮਾਂਤਰੀ ਵਿਭਾਗ**

**ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)**

## ਸੂਚਨਾ ਹਿਤ

ਇੰਟਰਨੈੱਟ 'ਤੇ ਚੱਲ ਰਹੀਆਂ ਸੋਸ਼ਲ ਸਾਈਟਸ ਜਿਵੇਂ ਫੇਸਬੁੱਕ, ਟਵੀਟਰ ਆਦਿ 'ਤੇ ਤਰਕਸ਼ੀਲ ਨਾਂ ਨਾਲ ਕਈ ਗਰੁੱਪ/ਪੇਜਜ਼ ਹਨ। ਇਨ੍ਹਾਂ ਵਿੱਚੋਂ ਕੋਈ ਵੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਵੱਲੋਂ ਨਹੀਂ ਚਲਾਇਆ ਜਾ ਰਿਹਾ। ਇਨ੍ਹਾਂ ਸਾਈਟਸ 'ਤੇ ਪਾਈ ਗਈ ਸਮੱਗਰੀ ਲਈ ਤਰਕਸ਼ੀਲ ਸੁਸਾਇਟੀ ਜ਼ਿੰਮੇਵਾਰ ਨਹੀਂ। ਤਰਕਸ਼ੀਲ ਸੁਸਾਇਟੀ ਦੀ ਇੰਟਰਨੈੱਟ 'ਤੇ ਇੱਕ ਹੀ ਅਧਿਕਾਰਤ ਵੈੱਬਸਾਈਟ ਹੈ - www.tarksheel.org

# ਵਿਸ਼ਵ ਨਾਸਤਿਕ ਸੰਮੇਲਨ ਦੀ ਡਾਇਰੀ



**ਜਸਵੰਤ ਮੋਹਾਲੀ**

ਅਲਮਾਰੀ ਵਿੱਚ ਕੁੱਝ ਪੜ੍ਹੀਆਂ, ਕੁੱਝ ਅੱਧ-ਪੜ੍ਹੀਆਂ ਅਤੇ ਕੁੱਝ ਅਣ ਪੜ੍ਹੀਆਂ ਕਿਤਾਬਾਂ ਪਈਆਂ ਹਨ। ਕੁੱਝ ਉੱਘੜ-ਦੁਘੜੇ ਨੋਟ ਵਾਲੇ ਕਾਗਜ਼ ਤੇ ਕੁੱਝ ਡਾਇਰੀਆਂ। ਅੱਜ ਆਪਣੀ ਇਸ ਬੌਧਿਕ ਸੰਪੱਤੀ ਨੂੰ ਕੁੱਝ ਤਰਤੀਬਬੱਧ ਕਰ ਰਿਹਾ ਸਾਂ ਤਾਂ ਇਹ ਡਾਇਰੀ ਹੱਥ ਲੱਗੀ। ਇਸ ਵਿੱਚ 2018 ਦੇ ਵਿਸ਼ਵ ਨਾਸਤਿਕ ਸੰਮੇਲਨ ਤਰਿਚੀ ਦੇ ਡਾਇਰੀਨੁਮਾ ਅਨੁਭਵ ਬੇਤਰਤੀਬ ਲਿਖੇ ਹੋਏ ਸਨ। ਤੁਸੀਂ ਵੀ ਪੜ੍ਹੋ।

"ਪੇਰੀਆਰ ਨਾਲ ਲੰਮਾ ਸਮਾਂ ਹੱਥ ਵਟਾਉਣ ਵਾਲੇ ਤਰਕਸ਼ੀਲ ਆਗੂ ਕੇ. ਵੀਰਾਮਨੀ ਪੇਰੀਆਰ ਯੁਨੀਵਰਸਿਟੀ ਦੇ ਚਾਂਸਲਰ ਅਤੇ ਦਰਾਵੜ ਕੜਗਮ ਦੇ ਪ੍ਰਧਾਨ ਹਨ।ਉਹ ਸੰਮੇਲਨ ਦੇ ਹਰ ਸੈਸ਼ਨ ਵਿੱਚ ਸਭ ਤੋਂ ਵੱਧ ਦਿਲਚਸਪੀ ਨਾਲ ਸੁਣੇ ਜਾਂਦੇ ਹਨ।ਉਨ੍ਹਾਂ ਦੀ ਤਕਰੀਰ ਵਿਚਲੀ ਅੰਗਰੇਜ਼ੀ ਏਨੀ ਸਰਲ ਹੁੰਦੀ ਕਿ ਸਾਨੂੰ ਵੱਡੀ ਗਿਣਤੀ ਵਿੱਚ ਪਹੁੰਚੇ ਉੱਤਰ ਭਾਰਤੀਆਂ ਨੂੰ ਸਮਝਣ ਵਿੱਚ ਕੋਈ ਦਿੱਕਤ ਨਹੀਂ ਹੋਈ।ਐਮਰਜੈਂਸੀ ਦੇ ਵਿਰੋਧ ਵਿੱਚ ਉਨ੍ਹਾਂ ਨੂੰ ਇੱਕ ਸਾਲ ਦੀ ਕੈਦ ਹੋਈ ਸੀ।"

"ਕੇ. ਵੀਰਾਮਨੀ ਆਪਣੀ ਤਕਰੀਰ ਵਿੱਚ ਇੱਕ ਸ਼ਬਦ ਵਰਤ ਰਹੇ ਸਨ- ਪੰਚਮ।ਦਰਸ਼ਕਾਂ ਵਿੱਚੋਂ ਕਿਸੇ ਨੇ ਇਸਦਾ ਅਰਥ ਪੁੱਛਿਆ।ਉਨ੍ਹਾਂ ਦੱਸਿਆ ਕਿ ਚਾਰ ਵਰਣਾਂ ਦੇ ਸਿਧਾਂਤ ਨੂੰ ਚੁਨੌਤੀ ਦੇਣ ਲਈ ਆਧੁਨਿਕ ਸਮਿਆਂ ਦਾ ਇੱਕ ਸ਼ਬਦ ਵਰਤਿਆ ਜਾਂਦਾ ਹੈ - ਦਲਿਤ (Opressed)।ਦਲਿਤ ਸ਼ਬਦ ਪੂਨੇ ਦੇ ਸਮਾਜ ਸੁਧਾਰਕ ਜਿਉਤੀ ਰਾਓ ਫੂਲੇ ਨੇ ਛੂਆ-ਛੂਤ ਦਾ ਸ਼ਿਕਾਰ ਅਤੇ ਦੱਬੇ ਕੁਚਲੇ ਲੋਕਾਂ ਦੇ ਸਮੂਹ ਦੇ ਸੰਦਰਭ ਵਿੱਚ ਵਰਤਿਆ।ਇਸ ਤਰ੍ਹਾਂ ਇਹ ਸ਼ਬਦ ਦਲਿਤ ਚਾਰਾਂ ਵਰਣਾਂ ਤੋਂ ਬਾਹਰ ਹੋ ਗਿਆ ਤਾਂ ਇਸ ਨੂੰ ਪੰਜਵਾਂ ਵਰਣ ਮੰਨ ਲਿਆ ਗਿਆ। ਉੱਥੋਂ ਪੰਜਵਾਂ ਵਰਣ ਯਾਨੀ ਪੰਚਮ ਸ਼ਬਦ ਪ੍ਰਚਲਿਤ ਹੋ ਗਿਆ।" ਇੱਕ ਵਾਰ ਕੁੱਝ ਬ੍ਰਾਹਮਣਾਂ ਨੇ ਪੇਰੀਆਰ ਨੂੰ ਠਿੱਠ ਕਰਨ ਦੇ ਇਰਾਦੇ ਨਾਲ ਪੁੱਛਿਆ, "ਅਸੀਂ ਤਾਂ ਚਾਰ ਵਰਣ ਬਣਾਏ ਜੋ ਬ੍ਰਹਮਾ ਦੇ ਸਰੀਰ ਦੇ ਵੱਖ ਵੱਖ ਹਿੱਸਿਆਂ 'ਚੋਂ ਪੈਦਾ ਹੋਏ। ਸਿਰ 'ਚੋਂ ਬ੍ਰਾਹਮਣ, ਮੋਢਿਆਂ ਚੋਂ ਖੱਤਰੀ, ਕਮਰ 'ਚੋਂ ਵੈਸ਼ ਤੇ ਪੈਰਾਂ 'ਚੋਂ ਸ਼ੂਦਰ। ਇਸ ਤਰਾਂ ਅਸੀਂ ਚੌਥੇ ਵਰਣ ਸ਼ੂਦਰਾਂ ਨੂੰ ਵੀ ਇੱਕ ਦੇਵਤਾ ਦੇ ਸਰੀਰ ਦਾ ਹਿੱਸਾ ਹੋਣ ਦਾ ਮਾਣ ਬਖਸ਼ਿਆ। ਤੁਹਾਡੇ ਇਹ ਪੰਚਮ ਕਿੱਥੋਂ ਪੈਦਾ ਹੋਏ ?" ਪੇਰੀਆਰ ਕਹਿੰਦੇ, "ਸਾਨੂੰ ਦਲਿਤਾਂ ਜਾਂ ਪੰਚਮਾਂ ਨੂੰ ਪੈਦਾ ਹੋਣ ਲਈ ਕਿਸੇ ਬ੍ਰਹਮਾ ਜਾਂ ਦੇਵਤੇ ਦੀ ਲੋੜ ਹੀ ਨਹੀਂ ਪਈ, ਕਿਉਂਕਿ ਅਸੀਂ ਬਾਕੀ ਦੁਨੀਆਂ ਦੇ ਲੋਕਾਂ ਵਾਂਗ ਕੁਦਰਤੀ ਤਰੀਕੇ ਨਾਲ ਪੈਦਾ ਹੋਏ ਹਾਂ ਅਤੇ ਸਾਨੂੰ ਇਸਦਾ ਮਾਣ ਹੈ।"

ਇਕ ਹੋਰ ਤਕਰੀਰ ਵਿਚ ਵੀਰਾਮਨੀ ਨੇ ਕਿਹਾ, "ਹਰ ਰੋਜ਼ ਨਿੱਤ ਨਵੇਂ 'ਅਵਤਾਰ' ਪੈਦਾ ਹੋ ਰਹੇ ਹਨ। ਇਨ੍ਹਾਂ ਦੀ ਅਥਾਹ ਸ਼ਕਤੀ ਜਦੋਂ ਇਨ੍ਹਾਂ ਨੂੰ ਕੁਰਾਹੇ ਪਾ ਦਿੰਦੀ ਹੈ ਤਾਂ ਇਨਸਾਨ ਦਾ ਬਣਾਇਆ ਕਨੂੰਨੀ ਪ੍ਰਬੰਧ ਇਨ੍ਹਾਂ ਨੂੰ ਵਾਪਸ ਸਧਾਰਨ ਇਨਸਾਨ ਬਣਾ ਦਿੰਦਾ ਹੈ।" ਸ਼ਾਇਦ ਇਹ ਗੱਲ ਰਾਮ ਰਹੀਮ ਦੇ ਸੰਦਰਭ ਵਿਚ ਕਹੀ ਗਈ ਸੀ। "ਕਹਿੰਦੇ ਹਨ ਕਿ ਸਭ ਕੁੱਝ 'ਰੱਬ' ਦਾ ਪੈਦਾ ਕੀਤਾ ਹੋਇਆ ਹੈ। ਪਰ ਵਿਗਿਆਨ ਨੇ ਪਰਿਵਾਰ ਨਿਯੋਜਨ ਦੇ ਸਾਧਨ ਬਣਾਏ। ਇਸਦੀ ਵਰਤੋਂ ਨੇ 'ਰੱਬ' ਦੇ ਬੰਦੇ ਪੈਦਾ ਕਰਨ ਵਾਲੇ ਮਹਿਕਮੇ ਨੂੰ ਠੱਲ ਪਾ ਰੱਖੀ ਹੈ। 'ਰੱਬ' ਨੇ ਵਾਇਰਸ ਬਣਾਇਆ, ਬੰਦੇ ਨੇ ਵੈਕਸੀਨੇਸ਼ਨ ਬਣਾ ਦਿੱਤੀ।"

"ਅਮਰੀਕਾ ਵਿੱਚ ਇੱਕ ਵਾਰ ਇੱਕ ਬੁਲਾਰੇ ਨੇ ਭਾਰਤ ਦੇ ਸੰਦਰਭ ਵਿੱਚ ਕਿਹਾ ਕਿ ਭਾਰਤ ਦੀ ਵਧਦੀ ਅਬਾਦੀ ਦਾ ਇੱਕ ਕਾਰਣ ਇਹ ਵਿਸ਼ਵਾਸ਼ ਵੀ ਹੈ ਕਿ ਹਰ ਜੀਵ ਰੱਬ ਪੈਦਾ ਕਰਦਾ ਹੈ ਤਾਂ ਅਸੀਂ ਕੌਣ ਹੁੰਦੇ ਹਾਂ ਇਸ ਤੇ ਕੰਟਰੋਲ ਕਰਨ ਵਾਲੇ। ਅਸੀਂ ਸੋਚਦੇ ਕਿਉਂ ਨਹੀਂ ਕਿ ਜੇ ਉਹ ਭਾਰਤ ਵਿੱਚ ਵੱਧ ਬੰਦੇ ਪੈਦਾ ਕਰ ਰਿਹਾ ਹੈ ਤਾਂ ਵੱਧ ਫਸਲਾਂ, ਵੱਧ ਖੁਰਾਕ ਪੈਦਾ ਕਿਉਂ ਨਹੀਂ ਕਰਦਾ ? ਰੱਬ ਦੇ ਇਹ ਵਾਧੂ ਬੰਦੇ ਬਿਨ੍ਹਾਂ ਰੋਟੀ, ਕੱਪੜੇ ਅਤੇ ਮਕਾਨ ਦੇ ਕਦੇ ਭੁੱਖ ਮਰੀ ਨਾਲ, ਕਦੇ ਅੱਤ ਦੀ ਠੰਡ, ਕਦੇ ਗਰਮੀ ਨਾਲ ਮਰਦੇ ਰਹਿੰਦੇ ਹਨ। ਜਿਹੜੇ ਦੇਸ਼ਾਂ ਨੂੰ ਭਾਰਤੀ ਵਹੀਰਾਂ ਘੱਤੀ ਜਾਂਦੇ ਹਨ ਉੱਥੇ ਸੁਖ ਸਹੂਲਤਾਂ ਰੱਬ ਨੇ ਨਹੀਂ ਪੈਦਾ ਕੀਤੀਆਂ, ਬੰਦੇ ਦੇ ਕੁਸ਼ਲ ਪ੍ਰਬੰਧਾਂ ਕਾਰਣ ਹੀ ਹਨ।"

ਨਾਸਤਿਕ ਕੇਂਦਰ ਵਿਜੇਵਾੜਾ ਤੋਂ ਵਿਕਾਸ ਗੋਰਾ ਨੇ ਮੰਚ ਤੋਂ ਇੱਕ ਸੁਆਲ ਪੁੱਛਿਆ। ਸੁਆਲ ਸੀ ਕਿ "ਸਿਰਫ ਇੱਕ ਜਾਂ ਦੋ ਸ਼ਬਦਾਂ ਵਿੱਚ ਦੱਸੋ ਕਿ ਤੁਸੀਂ ਤਰਕਸ਼ੀਲਤਾ (Rationalism) ਤੋਂ ਕੀ ਸਮਝਦੇ ਹੋ ?" ਵੱਖੋ-ਵੱਖਰੇ ਜੁਆਬ

*....ਬਾਕੀ ਸਫਾ 51 'ਤੇ*

# ਤੀਸਰੀ ਚੇਤਨਾ ਪਰਖ ਪ੍ਰੀਖਿਆ 2019 ਦੇ ਰਾਜ ਪੱਧਰੀ ਹੋਣਹਾਰ ਵਿਦਿਆਰਥੀ

## ਮਿਡਲ ਵਰਗ


ਬਲਜੀਤ ਕੌਰ (1)


ਗੁਰਲਾਲ ਸਿੰਘ (2)


ਕੇਸ਼ਵ ਕਾਂਸਲ (3)


ਸਾਹਿਲ (3)


ਅੰਜਲੀ (4)


ਮਹਿਕ (5)


ਵੰਸ਼ਿਕਾ ਜੈਨ (6)


ਅਰਮਾਨ ਕੌਰ (7)


ਸੁਖਮਨਪ੍ਰੀਤ ਕੌਰ (8)


ਗੁਰਿੰਦਰ ਸਿੰਘ (8)


ਸਾਹਿਲਪ੍ਰੀਤ ਕੌਰ (9)


ਲਵਪ੍ਰੀਤ ਸਿੰਘ (10)

*ਇਹ ਤਾਂ ਅਜੇ ਆਗਾਜ਼ ਹੈ*
*ਅੰਬਰੀਂ ਭਰਨੀ ਪ੍ਰਵਾਜ਼ ਹੈ*
*ਤਰਕ ਦੇ ਰਾਹੀ ਬਣਨਾ*
*ਰੁਸ਼ਨਾਉਣਾ ਸਮਾਜ ਹੈ।*

## ਸੈਕੰਡਰੀ ਵਰਗ


ਪੁਸ਼ਪਿੰਦਰ ਸਿੰਘ (1)


ਸਿਮਰਨਜੀਤ ਕੌਰ (2)


ਸਲੋਨੀ (3)


ਰਮਨਦੀਪ ਕੌਰ (4)


ਅਕਰੀਸ਼ਟ ਮਦਾਨ (5)


ਅਮਨਦੀਪ ਕੌਰ (6)


ਗਗਨਵੀਰ ਕੌਰ (7)


ਜਸਪ੍ਰੀਤ ਕੌਰ (8)


ਵਿਸ਼ਾਲੀ (9)


ਹੁਸਨਪ੍ਰੀਤ ਸਿੰਘ (10)


ਗੁਰਜੰਟ ਸਿੰਘ (10)

ਜਿਲਦ ਨੰ. 20 ਰਜਿ. ਨੰ. PUNPUN/2000/05393 ਅੰਕ : 5

## ਤਰਕਸ਼ੀਲ ਲਹਿਰ ਦੇ ਵਧਦੇ ਕਦਮਾਂ ਦਾ ਸਫਰ



ਅੰਧ ਸ਼ਰਧਾ ਨਿਰਮੂਲਨ ਸਮਿਤੀ ਮਹਾਂਰਾਸ਼ਟਰ ਦੇ ਕਾਰਕੁੰਨ ਮੁੰਬਈ ਵਿਖੇ ਡਾ. ਨਰੇਂਦਰ ਦਾਭੋਲਕਰ ਦੇ ਕਾਤਲਾਂ ਨੂੰ ਸਜ਼ਾਵਾਂ ਨਾ ਦੇਣ ਦਾ ਜੁਆਬ ਮੰਗਦੇ ਹੋਏ।




ਪ੍ਰਸਿੱਧ ਬੁੱਧੀਜੀਵੀ ਡਾ. ਪਰਮਿੰਦਰ ਦੀ ਅਗਵਾਈ ਵਿੱਚ ਸਰਕਾਰ ਵੱਲੋਂ ਜਲ੍ਹਿਆਂਵਾਲੇ ਬਾਗ ਦੇ ਵਿੱਚ ਸੁੰਦਰੀਕਰਨ ਦੇ ਨਾਂ ਹੇਠ ਵਿਰਾਸਤੀ ਇਤਿਹਾਸਕ ਦਿੱਖ ਵਿਗਾੜਣ ਖਿਲਾਫ਼ ਰੋਸ ਪ੍ਰਗਟਾਉਂਦੇ ਹੋਏ ਤਰਕਸ਼ੀਲ

## ਚੇਤਨਾ ਪਰਖ ਪ੍ਰੀਖਿਆ ਦਾ ਜਲੌਅ




ਜਲ੍ਹਿਆਂ ਵਾਲੇ ਬਾਗ ਦੀ ਸ਼ਹਾਦਤ ਸ਼ਤਾਬਦੀ ਨੂੰ ਸਮਰਪਿਤ
ਚੇਤਨਾ ਪਰਖ ਪ੍ਰੀਖਿਆ 2019 ਦੀ ਇੱਕ ਪ੍ਰੇਰਨਾਮਈ, ਉਤਸ਼ਾਹਜਨਕ ਝਲਕ

If undelivered please return to :
**Tarksheel**
**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................